



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਨਾਮਧਾਰੀ ਤੇ ਨਿਤਨੇਮ

## ਸ੍ਰੀ ਗੁਰੂ ਨਾਨਕ ਆਗਮਨ

ਇਹ ਕੁਦਰਤੀ ਨੇਮ ਹੈ ਕਿ ਜਦੋਂ ਇਸ ਧਰਤੀ ਤੇ ਅਧਰਮ ਜ਼ੋਰ ਫੜ ਜਾਂਦਾ ਹੈ ਤੇ ਧਰਮ ਦਾ ਅਪਮਾਨ ਹੁੰਦਾ ਹੈ — ਉਦੋਂ ਹੀ ਅਕਾਲ ਪੁਰਖ ਕਿਸੇ ਨਾ ਕਿਸੇ ਰੂਪ ਵਿਚ ਅਵਤਾਰ ਧਾਰ ਕੇ ਇਸ ਦੁਨੀਆਂ ਦੇ ਭਲੇ ਲਈ ਪਰਗਟ ਹੁੰਦਾ ਹੈ। ਇਸ ਤੱਥ ਨੂੰ ਪ੍ਰਗਟਾਉਂਦਿਆਂ ਭਗਵਾਨ ਕ੍ਰਿਸ਼ਨ ਨੇ ਫੁਰਮਾਇਆ ਹੈ —

ਯਦਾ ਯਦਹਿ ਧਰਮਸਯ ਗਲਾਨਿਰਭਵਤਿ ਭਾਰਤ ।
ਅਭਯੁਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਹਮ।

ਅਰਥਾਤ — ਜਦੋਂ ਜਦੋਂ ਵੀ ਧਰਮ ਦੀ ਹਾਨੀ ਤੇ ਅਧਰਮ ਦਾ ਵਾਧਾ ਹੁੰਦਾ ਹੈ ਉਦੋਂ ਉਦੋਂ ਹੀ ਮੈਂ ਆਪਣੇ ਸਰੂਪ ਰਚਦਾ ਹਾਂ ਅਰਥਾਤ ਪਰਗਟ ਹੁੰਦਾ ਹਾਂ। ਅਗਲੇ ਸਲੋਕ ਵਿਚ ਇਸ ਅਵਤਾਰ ਮੰਤਵ ਨੂੰ ਜਰਾ ਵਿਸਥਾਰ ਦਿਤਾ ਗਿਆ ਹੈ।

ਪਰਿਤ੍ਰਾਣਾਯ ਸਾਧੂਨਾਂ ਵਿਨਾਸ਼ਾਯ ਚ ਦੁਸ਼ਕ੍ਰਿਤਾਮ ।
ਧਰਮ ਸੰਸਥਾਪਨਾਰਥਯ ਸੰਭਵਾਮਿ ਯੁਗੇ ਯੁਗੇ ।

ਜਿਸ ਦਾ ਭਾਵਾਰਥ ਹੈ ਕਿ ਕਿਉਂਕਿ ਸਾਧੂਆਂ ਦਾ ਉਧਾਰ ਕਰਨ ਤੇ ਪਾਪੀਆਂ ਦਾ ਨਾਸ ਕਰਨ ਲਈ ਤੇ ਧਰਮ ਸਥਾਪਨ ਕਰਨ ਲਈ ਮੈਂ ਜੁਗ ਜੁਗ ਵਿਚ ਪਰਗਟ ਹੁੰਦਾ ਹਾਂ।

ਬਿਲਕੁਲ ਇਹੋ ਭਾਵ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ ਦਸਮ ਗ੍ਰੰਥ ਵਿਚ ਪ੍ਰਗਟਾਏ ਹਨ —

ਜਬ ਜਬ ਹੋਤ ਅਰਿਸ਼ਟ ਅਪਾਰਾ ।
ਤਬ ਤਬ ਦੇਹ ਧਰਤ ਅਵਤਾਰਾ ।
(ਬਿਸ਼ਨ ਅਵਤਾਰ)

ਜਬ ਆਕਰਖ ਕਰਤ ਹੋ ਕਬਹੂੰ ।
ਤੁਮ ਮੈਂ ਮਿਲਤ ਦੇਹ ਧਰ ਸਭਹੂੰ ।
(ਦਸਮ ਗ੍ਰੰਥ ਚਰਿਤ੍ਰ ੪੦੪)

ਪਾਪ ਦੇ ਵਾਧੇ ਨੂੰ ਤਟਫਟ ਰੋਕਣ ਦੀ ਲੋੜ ਸਬੰਧੀ ਭਗਵਾਨ ਕ੍ਰਿਸ਼ਨ ਨੇ ਵੀ ਦਸਿਆ ਹੈ ਕਿ ਅਧਰਮ ਜਾਂ ਪਾਪ ਦੇ ਵਧਣ ਨਾਲ ਕੁਲ ਦੀਆਂ ਔਰਤਾਂ ਦੂਸ਼ਤ ਹੋ ਜਾਂਦੀਆਂ ਹਨ ਜਿਸ ਕਰਕੇ ਵਰਣ ਸ਼ੰਕਰ ਪੈਦਾ ਹੁੰਦਾ ਹੈ। ਇਹ ਵਰਣ ਸ਼ੰਕਰ ਕੁਲ ਘਾਤੀਆਂ ਨੂੰ ਤੇ ਕੁਲ ਨੂੰ ਨਰਕ ਵਿਚ ਲਿਜਾਣ ਵਾਸਤੇ ਹੀ ਹੁੰਦਾ ਹੈ।

(ਅਧਿ: ੧, ਸਲੋਕ ੪੧, ੪੨)

ਅਜਿਹੇ ਸਮੇਂ ਵਿਚ ਪੈਦਾ ਹੁੰਦੀ ਸਥਿਤੀ ਦਾ ਵਰਣਨ ਭਾਈ ਗੁਰਦਾਸ ਜੀ ਨੇ ਇਹਨਾਂ ਸ਼ਬਦਾਂ ਵਿਚ ਕੀਤਾ ਹੈ।

ਉਠੇ ਗਿਲਾਨ ਜਗਤ ਵਿਚ ਵਰਤੇ ਪਾਪ ਭ੍ਰਸ਼ਟ ਸੰਸਾਰਾ ।
ਵਰਨਾ ਵਰਨ ਨ ਭਾਵਈ ਖਹਿ ਖਹਿ ਜਲਨ ਬਾਂਸ ਅੰਗਿਆਰਾ ।
ਨਿੰਦਿਆ ਚਾਲੇ ਬੇਦ ਕੀ ਸਮਝਣ ਨਹਿ ਅਗਿਆਨ ਗੁਬਾਰਾ ।
(ਭਾਈ ਗੁ: ਵਾਰ ੧.ਪ: ੧੭)

ਉਪਦਰਵੀ ਸਮੇਂ ਵਿਚ ਸੁਭਾਵਕ ਹੀ ਹੈ ਕਿ ਗੁਰੂ, ਪੀਰ, ਪੈਗੰਬਰਾਂ ਵਲੋਂ ਦਰਸਾਇਆ ਰਸਤਾ ਛਡ ਕੇ ਕੁਰਾਹੇ ਪੈ ਜਾਣ ਕਾਰਨ ਦੁਨੀਆਂ ਭਟਕਨ ਲਗ ਪੈਂਦੀ ਹੈ। ਈਸ਼ਵਰੀ ਪ੍ਰੇਮ ਤੇ ਡਰ ਭੈ ਅਲੋਪ ਹੋ ਜਾਣ ਕਾਰਨ ਪਾਪ ਕਰਮ ਵਧ

ਜਾਂਦੇ ਹਨ। ਧਰਤੀ ਦਾ ਆਪਣਾ ਧਰਮ ਕਾਇਮ ਨਹੀਂ ਰਹਿੰਦਾ। ਅਕਿਰਤ ਘਣਾਂ ਦੇ ਵਧੇ ਹੋਏ ਭਾਰ ਨਾਲ ਵਿਚਾਰਾ ਧੌਲ ਵੀ ਆਪਣੀ ਹਿੰਮਤ ਹਾਰ ਬਹਿੰਦਾ ਹੈ। "ਰਾਜੇ ਚੁਲੀ ਨਿਆਵ ਕੀ" ਅਨੁਸਾਰ ਰਾਜੇ ਦਾ ਫ਼ਰਜ਼ ਹੈ ਕਿ ਉਹ ਨਿਆਂ ਕਰਨ ਪਰ ਉਹ ਵੀ ਆਪਣਾ ਧਰਮ ਨਹੀਂ ਪਾਲਦੇ। ਅਥਵਾ ਅਨਿਆਇ ਦਾ ਚਾਰੇ ਪਾਸੇ ਘੋਰ ਹਨੇਰਾ ਛਾ ਜਾਂਦਾ ਹੈ। ਜਿਸ ਦੀ ਉਪਮਾ ਗੁਰੂ ਸਾਹਿਬ ਨੇ ਮਸਿਆ ਦੀ ਕਾਲੀ ਬੋਲੀ ਰਾਤ ਨਾਲ ਕੀਤੀ ਹੋਈ ਹੈ।

"ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰ ਉਡਰਿਆ।
ਕੂੜ ਅਮਾਵਸ ਸਚ ਚੰਦ੍ਰਮਾ ਦੀਸੈ ਨਾਹੀ ਕਹਿ ਚੜਿਆ।"

ਇਹ ਹਨੇਰਾ ਉਤਨਾ ਚਿਰ ਪਸਰਿਆ ਰਹਿੰਦਾ ਹੈ, ਜਿੰਨਾ ਚਿਰ ਇਸ ਭੁਲੀ ਲੁਕਾਈ ਨੂੰ ਉਂਗਲੀ ਲਾ ਕੇ ਮੁੜ ਸਿਧੇ ਰਾਹ ਤੇ ਲਿਆਉਣ ਵਾਲਾ, ਅਕਾਲ ਪੁਰਖ ਦਾ ਕੋਈ ਰੂਪ, ਦੇਹ ਧਾਰ ਕੇ ਇਸ ਪ੍ਰਿਥਵੀ ਨੂੰ ਸੁਭਾਗ ਨਹੀਂ ਲੌਂਦਾ।

ਇਤਹਾਸ ਦੇ ਪਾਠਕ ਚੰਗੀ ਤਰ੍ਹਾਂ ਜਾਣਦੇ ਹਨ, ਕਿ ਭਾਰਤ ਵਿਚ ਚੌਧਵੀਂ ਪੰਦਰਵੀਂ ਸਦੀ ਈਸਵੀ ਦੀ ਧਾਰਮਿਕ ਤੇ ਰਾਜਨੀਤਕ ਅਰ ਸਮਾਜਕ ਦਸ਼ਾ ਕੇਹੋ ਜਿਹੀ ਸੀ। "ਕੂੜ ਅਮਾਵਸ ਵਰਗਾ ਹਨੇਰਾ ਓਦੋਂ ਵੀ ਪਸਰਿਆ ਹੋਇਆ ਸੀ। ਗਿਆਰਵੀਂ ਸਦੀ ਈਸਵੀ ਵਿਚ ਹੋਏ ਮਹਿਮੂਦ ਗਜ਼ਨਵੀ ਦੇ ਤੇਰਾਂ ਹਮਲਿਆਂ ਨੇ ਭਾਰਤੀ ਜਨਤਾ ਦਾ ਸਾਹ ਸਤ ਕਢ ਛਡਿਆ ਸੀ। ਦੇਸ ਵਿਚ ਮੁਗਲਰਾਜ ਫਲਨ ਲਗਾ, ਜਿਸ ਦੇ ਰਾਜ ਮਦ ਵਿਚ ਆਕੇ ਜਾਬਰ ਜਰਵਾਣੇ ਆਮ ਜਨਤਾ ਦਾ ਖ਼ੂਨ ਨਚੋੜਨ ਲਗ ਪਏ। ਜਿਥੇ ਰਾਜੀਨਤਕ ਤੌਰ ਤੇ ਉਹਨਾਂ ਨੂੰ ਆਪਣੇ ਪੈਰ ਪਸਾਰ ਕੇ ਮੁਗਲ ਰਾਜ ਦੀਆਂ ਨੀਹਾਂ ਪੱਕੀਆਂ ਕਰਨ ਦੀ ਧੁਨ ਲਗੀ ਹੋਈ ਸੀ। ਓਥੇ ਨਾਲ ਹੀ

ਹਿੰਦੂ ਧਰਮ ਨੂੰ ਤਬਾਹ ਕਰਨ ਦਾ ਮੰਤਵ ਵੀ ਉਹ ਅੱਖੋਂ ਉਹਲੇ ਨਹੀਂ ਸਨ ਕਰਦੇ। ਇਹ ਦੋਵੇਂ ਕੰਮ ਉਹ ਜਬਰ ਦੇ ਆਸਰੇ ਹੀ ਕਰਨ ਵਿਚ ਵਿਸ਼ਵਾਸ ਰਖਦੇ ਸਨ।

ਉਸ ਸਮੇਂ ਦੀ ਰਾਜਨੀਤਕ ਦੁਰਦਸ਼ਾ ਤੇ ਚਾਨਣਾ ਪਾਉਂਦਿਆਂ ਆਪਣੀ ਤਵਾਰੀਖ਼-ਇਲਾਹੀ, ਜਾਂ ਖ਼ਜ਼ਾਨੁਲ ਫਤੂਹ, ਵਿਚ ਅਮੀਰ ਖੁਸਰੋ ਲਿਖਦਾ ਹੈ, ਕਿ ਜਦੋਂ ਫ਼ੀਰੋਜ਼ਸ਼ਾਹ ਤੁਗਲਕ ਨੇ ਭੋਪਾਲ ਵਿਚ ਬੀਰ ਸੈਨ ਰਾਜੇ ਦੀ ਰਾਜਧਾਨੀ ਭਿਸਲਾ ਸ਼ਹਿਰ ਤੇ ਕਬਜਾ ਕੀਤਾ ਤਾਂ ਉਸ ਨੇ ਉਥੋਂ ਦੇ ਸਾਰੇ ਹਿੰਦੂ ਮੰਦਰ ਢਾਹ ਸੁਟੇ। ਉਹਨਾਂ ਦੀਆਂ ਮੂਰਤੀਆਂ ਲਿਜਾਕੇ ਆਪਣੇ ਕਿਲੇ ਦੇ ਸਾਹਮਣੇ ਚਿਣ ਦਿਤੀਆਂ। ਜਿਨ੍ਹਾਂ ਨੂੰ ਉਹ ਹਰ ਰੋਜ਼ ਇਕ ਹਜ਼ਾਰ ਹਿੰਦੂਆਂ ਦੇ ਲਹੂ ਨਾਲ ਧੋਂਦਾ ਹੁੰਦਾ ਸੀ। ਫ਼ੀਰੋਜ਼ਸ਼ਾਹ ਨੇ ਦੋ ਵਾਰੀ ਮਾਲਵਾ ਲੁਟਿਆ ਤੇ ਮਿੱਟੀ ਦੇ ਭਾਂਡਿਆਂ ਨੂੰ ਛਡ ਕੇ ਬਾਕੀ ਜੋ ਕੁਝ ਵੀ ਉਸ ਦੇ ਹੱਥ ਲੱਗਾ — ਲੈ ਗਿਆ।

ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਬਾਦਸ਼ਾਹ ਸਿਕੰਦਰ ਲੋਦੀਸਬੰਧੀ "ਫਰਿਸ਼ਤਾ" ਲਿਖਦਾ ਹੈ ਕਿ ਲਖਨਊ ਦੇ ਨੇੜੇ ਕਾਇਆ ਥਾਨ ਜਾਂ ਕਾਟਿਆ ਨਾਨੀ ਸਥਾਨ ਤੇ ਰਹਿੰਦੇ ਇਕ "ਬੁਧਨ" ਨਾਂ ਦੇ ਬ੍ਰਾਹਮਣ ਨੂੰ ਸਿਕੰਦਰ ਲੋਦੀ ਨੇ ਸਿਰਫ ਏਹੋ ਕਹਿਣ ਕਰਕੇ ਮੌਤ ਦੇ ਘਾਟ ਉਤਾਰ ਦਿਤਾ ਸੀ, ਕਿ ਜਿਵੇਂ ਇਸਲਾਮ ਧਰਮ ਸੱਚਾ ਹੈ ਓਵੇਂ ਹੀ ਹਿੰਦੂ ਧਰਮ ਵੀ ਸੱਚਾ ਹੈ।

ਬਾਬਰ ਦੇ ਹਮਲੇ ਸਮੇਂ ਹੋਈ ਦੁਰਦਸ਼ਾ ਦਾ ਵਰਣਨ ਤਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਵੀ ਕਾਫ਼ੀ ਸਪੱਸ਼ਟ ਤੇ ਵਿਸਤੀਰਤ ਮਿਲਦਾ ਹੈ। ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਨੇ ਇਸ ਸਮੇਂ ਦੀ ਦਰਦਨਾਕ ਹਾਲਤ ਨੂੰ

ਜ਼ਰਾ ਹੋਰ ਵਿਸਥਾਰ ਨਾਲ ਬਿਆਨਿਆ ਹੈ —

ਸੱਯਦ ਸੇਖ਼ ਮੁਗ਼ਲ ਪਾਠਾਨ ।
ਜ਼ਾਲਮ ਭਏ ਜਬ੍ਰੀ ਬਲਵਾਨ ।
ਹਿੰਦਨ ਕੋ ਦੁਖ ਦਇਓ ਮਹਾਏ ।
ਦੇਵਨ ਕੇ ਮੰਦਰ ਗਿਰਵਾਏ ।
ਘੋਰ ਨਾਥ ਸੇ ਅਉਘੜ ਸਾਧੂ ।
ਪੰਡਿਤ ਦਤ ਸੇ ਸੁਮਤ ਅਗਾਧੂ ।
ਮਰਵਾ ਚੀਲਾਂ ਕੋ ਖੁਲਵਾਏ ।
ਕੇਚਿਤ ਕੱਚੇ ਚੰਮ ਮੜ੍ਹਾਏ ।
ਕੇਚਿਤ ਮੇਖੈਂ ਠੋਕ ਸੁਕਾਏ ।
ਕੇਚਿਤ ਕੁੱਤਿਓਂ ਸੇ ਤੁੜਵਾਏ ।
ਤੁਰਕ ਹੋਵਨਾ ਜਿਨੈ ਨ ਮਾਨਿਓ ।
ਤਿਨ ਤਿਨ ਕੋਂ ਅਤਿ ਦੈ ਦੁਖ ਹਾਨਿਓ ।
ਗੋ ਗਰੀਬ ਕੋ ਬਧ ਕਰ ਸੂਟੈਂ ।
ਧਨੀ ਦੇਖ ਤਾਕਾ ਧਨ ਲੂਟੈਂ ।
ਯਗ ਹਵਨ ਕੋਈ ਕਰਨ ਨ ਪਾਏ ।
ਕਰੇ ਜੋ ਤਹਿ ਦੁਖ ਦੈ ਮਰਵਾਏ ।
ਸੁੰਦਰ ਪਿਖੈ ਜਾਹਿ ਕੀ ਤਰਨੀ ।
ਪਕਰ ਕਰੈ ਬਲ ਸੋਂ ਨਿਜ ਘਰਨੀ ।
ਕਾਜੀ ਰਿਸ਼ਵਤ ਲੈ ਕਰ ਸਾਰੇ ।
ਸਾਚੇ ਕੋ ਝੂਠਾ ਕਰ ਡਾਰੇ ।

(ਪੰਥ ਪ੍ਰਕਾਸ਼ ਅਧਯਾਯ ੩)

ਇਸ ਦੁਰਦਸ਼ਾ ਦਾ ਮੁਖ ਕਾਰਨ (ਭਾਈ ਗੁਰਦਾਸ ਦੇ ਸ਼ਬਦਾਂ ਵਿਚ) ਉਹ ਸੀ, ਥੰਮੇ ਕੋਇ ਨ ਸਾਧ ਬਿਨ ਸਾਧ ਨ ਦਿਸੈ ਜਗ ਵਿਚ ਕੋਆ । ਤਦ ਹੀ ਤਾਂ —

ਭਈ ਅਧਿਕ ਜਬ ਐਸ ਵਿਰਾਮੀ ।
ਤਬ ਵੀਚਾਰ ਈਸ਼ਵਰ ਜਗ ਸੁਆਮੀ ।
ਪਾਲਨ ਹੇਤ ਸਨਾਤਨ ਨੇਤੈ ।
ਵੈਦਿਕ ਧਰਮ ਰਖਨ ਕੇ ਹੇਤੈ ।
ਆਪ ਪ੍ਰਭੂ ਗੁਰੂ ਨਾਨਕ ਰੂਪੰ ।
ਪ੍ਰਗਟ ਭਏ ਜਗ ਮੈ ਸੁਖ ਭੂਪੰ ।
(ਪੰਥ ਪ੍ਰਕਾਸ਼ ਅਧਿਆਇ ੩)

ਇਸ ਤਰ੍ਹਾਂ ਪਾਪੀਆਂ ਅਕਿਰਤਘਣਾਂ ਤੇ ਜਾਬਰਾਂ ਦੀ ਸਤਾਈ ਹੋਈ ਪ੍ਰਿਥਵੀ ਨੇ ਦੁਖਿਆਰੀ ਹੋ ਕੇ ਜਦੋਂ ਅਕਾਲ ਪੁਰਖ ਦੇ ਚਰਨਾਂ ਵਿਚ ਪ੍ਰਾਰਥਨਾਂ ਕੀਤੀ ਤਦ ਭੱਟਾਂ ਦੇ, 'ਆਪ ਨਾਰਾਇਣ ਕਲਾ ਧਾਰ ਜਗ ਮਹਿ ਪਰਵਰਿਯੋ ।' (ਸਵੈਯੇ ਮਹਲੇ ੩ ਕੇ) ਦੇ ਵਾਕ ਅਨੁਸਾਰ ੧੫੨੬ ਬਿਕ੍ਰਮੀ ਦੀ ਕੱਤਕ ਸੁਦੀ ਪੂਰਨਮਾਸ਼ੀ ਨੂੰ ਰਾਇ ਭੋਇ ਦੀ ਤਲਵੰਡੀ ਵਿਚ ਮਹਿਤਾ ਕਾਲੂ ਦੇ ਘਰ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਇਆ ਜਿਸ ਦੇ ਪਰਗਟ ਹੋਣ ਨਾਲ, ਭਾ: ਗੁਰਦਾਸ ਦੇ ਸ਼ਬਦਾਂ ਵਿਚ ਪਾਪ ਰੂਪੀ ਸਾਰਾ ਹਨੇਰਾ ਇਉਂ ਦੂਰ ਹੋ ਗਿਆ ਜਿਵੇਂ ਹਨੇਰੀ ਰਾਤ ਵਿਚ ਸੂਰਜ ਉਗਮਣ ਨਾਲ ਸਭ ਪ੍ਰਿਥਵੀ ਤੇ ਚਾਨਣ ਹੋ ਜਾਂਦਾ ਹੈ ।

ਜਦੋਂ ਗੁਰੂ ਜੀ ਨੇ ਸਮੇਂ ਦੀ ਸਥਿਤੀ ਦਾ ਅਧਿਐਨ ਕੀਤਾ ਤਾਂ ਆਪ ਦੀ ਆਤਮਾ ਇਸ ਦੇ ਭਲੇ ਲਈ ਕੁਰਲਾ ਉਠੀ । ਇਸ ਅਨੁਸਾਰ ਇਸ ਸਾਰੀ ਹਨੇਰ ਗਰਦੀ ਦਾ ਮੁਖ ਕਾਰਨ ਸੀ, "ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ" । ਤਦ ਆਪ ਨੇ ਜੀਵਾਂ ਦੇ ਭਲੇ ਲਈ ਧਰਤੀ ਨੂੰ ਸੁਧਾਰਨ ਦੀ ਯੋਜਨਾ ਅਮਲ ਵਿਚ ਲਿਆਂਦੀ ।

ਗੁਰੂ ਨਾਨਕ ਦੇਵ ਜੀ ਦਾ ਜੀਵਨ-ਇਤਿਹਾਸ ਇਸ ਗੱਲ

ਦੀ ਸਾਖੀ ਭਰਦਾ ਹੈ ਕਿ ਆਪ ਨੇ ਨਾ ਸਿਰਫ਼ ਪੰਜਾਬ ਤੇ ਭਾਰਤ ਹੀ ਸਗੋਂ ਬਾਲੇ ਤੇ ਮਰਦਾਨੇ ਨੂੰ ਨਾਲ ਲੈ ਕੇ ਆਂਢ ਗੁਆਂਢ ਤੇ ਦੂਰ ਦੁਰੇਡੇ ਦੇਸਾਂ ਦੇ ਦੌਰੇ ਕਰਕੇ ਆਪਣੇ ਸਚੇ ਮਤ ਦਾ ਪ੍ਰਚਾਰ ਕੀਤਾ । ਲੋਕਾਂ ਨੂੰ ਭੁਲੇਖਿਆਂ ਤੇ ਭਰਮਾਂ ਵਿਚੋਂ ਕਢ ਕੇ ਅਕਾਲ ਪੁਰਖ ਵਲ ਲੌਣ ਦੀ ਪ੍ਰੇਰਨਾ ਦਿਤੀ। ਤੇ ਦਿਨ੍ਹਾਂ ਉਦਾਸੀਆਂ ਸਮੇਂ 'ਗੜ੍ਹ ਬਗਦਾਦਨਿਵਾਇਕੈ, ਮਕਾ ਮਦੀਨਾ ਸਭ ਨਿਵਾਇਆ, ਇਉਂ ਸਾਰੀ ਦੁਨੀਆਂ ਤੇ ਗੁਰੂ ਨਾਨਕ ਦੀ ਦੁਹਾਈ ਫਿਰ ਗਈ। ਘਰ ਘਰ ਅੰਦਰ ਧਰਮ ਸਾਲ ਕਾਇਮ ਹੋ ਗਈ। ਅਰਥਾਤ ਪ੍ਰਾਣੀ ਧਾਰਮਿਕ ਰੰਗਣ ਵਿਚ ਰੰਗੇ ਗਏ। ਸੱਜਣ ਵਰਗੇ ਠਗ ਠਗੀਆਂ ਤੋਂ ਤੋਬਾ ਕਰ ਗਏ। ਦੇਵ ਲੂਤ ਤੇ ਕੌਡੇ ਰਾਖ਼ਸ਼ ਵਰਗਿਆਂ ਦੀ ਵੀ ਕਾਇਆਂ ਪਲਟ ਦਿਤੀ ਗਈ।

ਸੂਰਜ ਦਾ ਚਾਨਣ ਤੇ ਗਰਮੀ ਤਾਂ ਕਾਫ਼ੀ ਹੁੰਦੀ ਹੈ, ਪਰ ਉਲੂ ਏਨਾਂ ਦੋਹਾਂ ਚੀਜ਼ਾਂ ਦਾ ਉਤਪਾਦਕ ਸੂਰਜ ਨੂੰ ਨਹੀਂ ਮੰਨਦਾ। ਉਸ ਨੂੰ ਸੂਰਜ ਦਾ ਗਿਆਨ ਨਹੀਂ ਹੁੰਦਾ ? ਕਿਉਂਕਿ ਉਹ ਦਿਨ ਚੜ੍ਹਨ ਨਾਲ ਹੀ ਅੰਨ੍ਹਾ ਹੋ ਜਾਂਦਾ ਹੈ। ਬਿਲਕੁਲ ਏਸੇ ਤਰ੍ਹਾਂ ਹੀ ਏਨਾਂ ਕੁਝ ਹੋਣ ਦੇ ਬਾਵਜੂਦ ਵੀ ਕੁਝ ਲੋਕਾਂ ਨੇ ਗੁਰੂ ਨਾਨਕ ਨੂੰ ਆਪਣੇ ਇੱਟਾਂ ਵਟਿਆਂ ਦਾ ਨਿਸ਼ਾਨਾ ਵੀ ਬਣਾਇਆ, ਉਸ ਨੂੰ ਕੁਰਾਹੀਆ ਭੂਤਨਾਂ, ਅਤੇ ਬੇਤਾਲਾ, ਦਾ ਖ਼ਿਤਾਬ ਦਿਤਾ ਤੇ ਉਸ ਦੇ ਸੁਖਦਾਈ ਤੇ ਉਪਕਾਰੀ ਪ੍ਰਚਾਰ ਦਾ ਵਿਰੋਧ ਕੀਤਾ। ਜਿਸ ਦਾ ਜ਼ਿਕਰ ਗੁਰੂ ਸਾਹਿਬ ਨੇ ਆਪਣੀ ਕਲਮ ਨਾਲ ਹੀ ਬਾਣੀ ਵਿਚ ਵੀ ਕੀਤਾ ਹੈ।

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ।
ਕੋਈ ਆਖੈ ਆਦਮੀ ਨਾਨਕ ਵੇਚਾਰਾ।

(ਮਾਰੂ ਮ: ੧ ਪੰਨਾ ੯੯੧)

ਅਜਿਹਾ ਕਿਉਂ ਹੁੰਦਾ ਹੈ ? ਇਸ ਦਾ ਉੱਤਰ ਦਿੰਦਿਆਂ ਭਗਵਾਨ ਕ੍ਰਿਸ਼ਨ ਨੇ ਹੀ ਕਿਹਾ ਹੈ ।

ਵੇਦਾਹੰ ਸਮਤੀਤਾਨਿ ਵਰਤ ਮਾਨਾਨਿ ਚਾਰਜੁਨ ।
ਭਵਿਸ਼੍ਯਾਣਿ ਚ ਭੂਤਾਨਿ ਮਾਂਤੁੰ ਵੇਦ ਨ ਕਸ਼੍ਚਨ ।੨੬।੭।

ਅਰਥਾਤ — ਅਜਿਹਾ ਹੋਣ ਤੇ ਵੀ ਸਭ ਮਨੁੱਖ ਮੇਰਾ ਭਜਨ ਨਹੀਂ ਕਰਦੇ,·ਇਸ ਦਾ ਕਾਰਨ ਇਹ ਹੈ ਕਿ ਬੁਧੀ ਹੀਨ ਲੋਕ ਮੇਰੇ ਉਸ ਪਰਮ ਭਾਵ ਨੂੰ, ਜਿਸ ਤੋਂ ਉਤਮ ਹੋਰ ਕੁਝ ਵੀ ਨਹੀਂ, ਅਜਨਮਾਂ ਅਰਥਾਤ, ਅਵਿਨਾਸ਼ੀ ਹੁੰਦਾ ਹੋਇਆ ਵੀ ਆਪਣੀ ਮਾਇਆ ਨਾਲ ਪਰਗਟ ਹੁੰਦਾ ਹਾਂ, ਅਜਿਹੇ ਪਰਭਾਵ ਨੂੰ ਤਤ ਤੋਂ ਨਾਂ ਸਮਝਦੇ ਹੋਏ ਮਨ, ਤੇ ਇੰਦਰੀਆਂ ਤੋਂ ਦੂਰ ਮੇਰੇ ਸਚ ਦਾ ਨੰਦ ਪ੍ਰਮਾਤਮਾਂ ਨੂੰ ਆਦਮੀਆਂ ਵਰਗਾ ਸਮਝ ਕੇ ਵਿਅਕਤੀ ਭਾਵ ਨੂੰ ਪਰਾਪਤ ਹੋਇਆ ਹੀ ਮੰਨਦੇ ਹਨ । 'ਹੇ ਅਰਜਨ ਪਹਿਲਾਂ ਬੀਤ ਚੁਕੇ ਵਰਤਮਾਨ ਵਿਚ ਸਥਿਤ ਤੇ ਅਗੇ ਹੋਣ ਵਾਲੇਂ ਸਾਰੇ ਭੂਤਾਂ (ਸਮਿਆਂ) ਨੂੰ ਮੈਂ ਜਾਣਦਾ ਹਾਂ । ਪਰੰਤੂ ਮੈਨੂੰ ਕੋਈ ਵੀ ਸਰਧਾ ਭਗਤੀ ਰਹਿਤ ਪੁਰਸ਼ ਨਹੀਂ ਜਾਣਦਾ ਹੁੰਦਾ ।੨੬।

ਇਸ ਅਸਲੀਅਤ ਤੋਂ ਗੁਰੂ ਨਾਨਕ ਦੇਵ ਜੀ ਵੀ ਅਨਜਾਣ ਨਹੀਂ ਸਨ । ਉਹ ਫਿਰ ਵੀ ਆਪਣੀ ਧੁਨ ਵਿਚ ਲਗੇ ਰਹੇ । ਭਾਵੇਂ ਨਿੰਦਕਾਂ ਅਕਿਰਤਘਣਾਂ ਤੇ ਅਜਿਹੇ ਹੋਰਨਾਂ ਲੋਕਾਂ ਨੇ ਵਿਰੋਧ ਵੀ ਕੀਤਾ, ਪਰ ਗੁਰੂ ਨਾਨਕ ਨੇ ਭਵਿਖ ਨੂੰ ਉਜਲਾ ਤੇ ਸੁਖੀ ਬਨਾਉਣ ਲਈ ਗੁਰਗੱਦੀ ਪ੍ਰੰਪਰਾ ਦਾ ਮੁੱਢ ਬੰਨਿਆ । ਜਿਸ ਦੇ ਫਲ ਸਰੂਪ ਗੁਰੂ ਜੀ ਦਾ ਇਹ ਉਪਕਾਰੀ ਪ੍ਰਚਾਰ ਦਾ ਵਹਿਣ ਨਦੀ ਦੇ ਨਿਰਮਲ ਤੇ ਸਵੱਛ ਜਲ ਦੀ ਮੈਦਾਨੀ ਇਲਾਕੇ ਵਿਚਲੀ ਸ਼ਾਂਤ ਤੋਰ ਵਾਂਗ ਬੇਰੋਕ ਜਿਉਂ ਦਾ ਤਿਉਂ ਵਹਿੰਦਾ ਰਿਹਾ, ਤੇ ਹੁਣ ਤਕ ਵਹਿ ਰਿਹਾ ਹੈ ।

# ਗੁਰ ਗੱਦੀ ਦਾ ਭਵਿੱਖ

ਗੁਰੂ ਨਾਨਕ ਦੇਵ ਜੀ ਨੇ ਪੰਥ ਦੀ ਅਬਿਚਲ ਨੀਵ ਧਰੀ ਸੀ । ਫੇਰ ਵੀ ਗੁਰਗੱਦੀ ਸੰਬੰਧੀ ਸਿੱਖਾਂ ਵਲੋਂ ਕਈ ਗੁਰੂ ਸਾਹਿਬਾਂ ਅਗੇ ਕਿਸੇ ਨਾ ਕਿਸੇ ਰੂਪ ਵਿਚ ਸੁਆਲ ਉਠਾਇਆ ਜਾਂਦਾ ਰਿਹਾ । ਅਤੇ ਜਿਸ ਦਾ ਉਤਰ ਵੀ ਸੰਬੰਧਤ ਗੁਰੂ ਸਾਹਿਬਾਂ ਵਲੋਂ ਦਿਤਾ ਜਾਂਦਾ ਰਿਹਾ । ਅਜੇਹੀ ਘਟਨਾ ਦਾ ਸਭ ਤੋਂ ਪਹਿਲਾਂ ਜ਼ਿਕਰ ਸਾਨੂੰ ਗੁਰੂ ਨਾਨਕ ਕਾਲ ਵਿਚ ਹੀ ਜਨਮ ਸਾਖੀ ਵਿਚੋਂ ਮਿਲਦਾ ਹੈ । ਜਦੋਂ ਗੁਰੂ ਨਾਨਕ ਦੇਵ ਜੀ ਨੇ ਅਜਿਤੇ ਰੰਧਾਵੇ ਨੂੰ ਦਰਸ਼ਨ ਦਿਤੇ ਤਾਂ ਭਵਿੱਖ ਸੰਬੰਧੀ ਜਾਨਣ ਦੀ ਜਗਿਆਸਾ ਨਾਲ ਅਜਿਤੇ ਨੇ ਵੀ ਇਸ ਭਾਵ ਦਾ ਸੁਆਲ ਕੀਤਾ ਸੀ, ਜਿਸ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਕਿਹਾ ਸੀ —

ਜੁਗਹਜੁਗੰਤਰ ਸਤਿਗੁਰੁ ਦੂਸਰ ਹੋਆ ਨ ਹੋਗ ।<br>
ਚਉਰਾਸੀਹ ਜਾਮੇ ਪਹਿਰ ਕੇ ਪਾਛੇ ਭਇਆ ਅਲੋਪ ।<br>
ਸਤਰ ਜਾਮੇ ਭਗਤ ਜਨ ਚਉਦਹ ਸਤਿਗੁਰ ਰਾਇ ।<br>
ਗੁਰਮੁਖ ਹੋਇ ਸੁ ਮਿਲ ਰਹ ਮਨਮੁਖ ਲਹੈ ਸਜਾਇ ।

ਜ: ਸਾ: ਭਾ: ਬਾਲੇ ਵਾਲੀ

ਇਕ ਹੋਰ ਥਾਂ ਕਲਿਜੁਗ ਵਿਚ ਨਾਨਕ ਰਾਜ ਦਾ ਜ਼ਿਕਰ ਕਰਦਿਆਂ ਫੁਰਮਾਇਆ ਸੀ —

ਕਲਿਜੁਗ ਦੀ ਮਰਯਾਦ ਹੈ ਚਾਰ ਲੱਖ ਬਤੀ ਹਜ਼ਾਰ ।<br>
ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ ।

(ਮਕੇ ਮਦੀਨੇ ਦੀ ਸਾਖੀ)

ਇਸ ਪਿਛੋਂ ਪੰਜ ਗੁਰੂ ਸਾਹਿਬਾਂ ਤੱਕ ਕਿਸੇ ਅਜਿਹੇ ਸ਼ੰਕੇ ਦਾ ਸੰਕੇਤ ਇਤਿਹਾਸ ਵਿਚੋਂ ਨਹੀਂ ਮਿਲਦਾ । ਫੇਰ ਗੁਰੂ

ਹਰਗੋਬਿੰਦ ਦੇ ਸਮੇਂ ਸਿੰਘਾਂ ਨੂੰ ਕੁਝ ਸ਼ੰਕਾ ਪੈਦਾ ਹੋਇਆ।
ਭਾਈ ਗੁਰਦਾਸ ਦੇ ਸ਼ਬਦਾਂ ਵਿਚ --

ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਰੀ।
ਪੁਛਣ ਸਿਖ ਅਰਦਾਸ ਕਰ ਛੇ ਮਹਿਲਾਂ ਤੱਕ ਦਰਸ ਨਿਹਾਰੀ।
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਿਜੁਗ ਪੀੜ੍ਹੀ ਸੋਢੀਆਂ ਅਬਿਚਲ ਨੀਵ ਖਲਾਰ ਉਸਾਰੀ।
ਜੁਗ ਜੁਗ ਸਤਿਗੁਰ ਧਰੇ ਅਵਤਾਰੀ।

ਇਸ ਅਨੁਸਾਰ ਵੀ ਗੁਰੂ ਸਾਹਿਬਾਂ ਨੇ ਕਲਿਜੁਗ ਵਿਚ ਸੋਢੀ ਰਾਜ ਦਾ ਜ਼ਿਕਰ ਕਰ ਕੇ ਅਗੋਂ ਸਤਿਗੁਰੂ ਅਵਤਾਰਾਂ ਦਾ ਸਦੀਵ ਹੋਣਾ ਦਸਿਆ ਹੈ।

ਇਸ ਪਿਛੋਂ ਸਿਖ ਇਤਿਹਾਸ ਵਿਚ ਇਕ ਬੜੀ ਅਹਿਮ ਘਟਨਾ ਵਾਪਰੀ। ਜਦੋਂ ਗੁਰੂ ਹਰਕ੍ਰਿਸ਼ਨ ਜੀ ਗੱਦੀ ਤੇ ਬ੍ਰਾਜ-ਮਾਨ ਹੋਏ ਤਾਂ ਆਪ ਦੀ ਉਮਰ ਲਗਪਗ ਪੰਜ ਵਰ੍ਹੇ ਦੀ ਸੀ। ਬਾਦਸ਼ਾਹ ਦੇ ਸੱਦੇ ਤੇ ਆਪ ਨੂੰ ਦਿੱਲੀ ਜਾਣਾ ਪਿਆ, ਜਿਥੇ ਜਾ ਕੇ ਆਪ ਨੂੰ ਸੀਤਲਾ ਨਿਕਲ ਆਈ। ਸਿਹਤ ਦਿਨੋਂ ਦਿਨ ਖ਼ਰਾਬ ਹੋਣ ਲੱਗੀ ਓਥੇ ਮੁਖ ਤੌਰ ਤੇ ਦਿੱਲੀ ਦੀ ਸੰਗਤ ਹੀ ਮੌਜੂਦ ਸੀ, ਜਿਸ ਦਾ ਆਗੂ ਭਾਈ ਗੁਰਬਖ਼ਸ਼ ਸੀ। ਭਾਈ ਗੁਰਬਖ਼ਸ਼ ਨ ਸਮੇਂ ਦੀ ਨਜ਼ਾਕਤ ਤੱਕਦਿਆਂ ਸਤਿਗੁਰੂ ਚਰਨਾਂ ਵਿਚ ਬੜੇ ਕਰੁਣਾਮਈ ਸ਼ਬਦਾਂ ਵਿਚ ਅਰਜ ਕੀਤੀ ਕਿ ਉਹ ਵੀ, ਪਹਿਲੇ ਗੁਰੂ ਸਾਹਿਬਾਂ ਵਾਂਗ, ਆਪਣਾ ਦੇਹ ਧਾਰੀ ਉਤਰਾਧਿਕਾਰੀ ਨੀਅਤ ਕਰਨ ਦੀ ਕਿਰਪਾ ਕਰਨ।

ਗੁਰ ਪੂਰ ਤਿਆਗਨ ਤਨ ਸਮੇਂ
ਸਭ ਠਹੇ ਭੁਜ ਪਕਰਾਵਤੇ।
ਅਬ ਸੰਗਤੋਂ ਕੇ ਤਾਈਂ ਤੁਮ
ਲੜ ਕਉਨ ਕੇ ਤੁਮ ਲਾਵਤੇ।

ਨਿਰਧਾਰ ਸੰਗਤ ਡੋਲ ਜੈਹੈ
ਲਹੈ ਮੀਣੇ ਰੋਕ ਪੈ ।
ਕੁਛ ਧੀਰ ਮਲ ਸੋ ਰਾਮ ਰਾਇ
ਪ੍ਰੇਰ ਲੈਹੈ ਨਿਲੋਕ ਪੈ ।

(ਪੰ: ਪ੍ਰ: ਗਿ: ਗਿਆਨ ਸਿੰਘ ਪੰਨਾ ੯੭੪)

ਗੁਰੂ ਹਰ ਕ੍ਰਿਸ਼ਨ ਜੀ ਨੇ ਧੀਰਜ ਦਿੰਦਿਆਂ ਅਗੋਂ ਉੱਤਰ ਦਿਤਾ —

ਚੌਪਈ :—

ਕਿਰਪਾ ਨਿਧਾਨ ਬਚਨ ਸੁਣ ਭਨਿਓ,
ਮੌਨ ਠਾਨ ਸਭਹਿਨ ਤਬ ਸੁਣਿਓ ।
ਹਮਰੇ ਤਨ ਤਿਆਗਨ ਬਹੁ ਕਾਰਨ,
ਆਛੋ ਨਹੀਂ ਕਿ ਕਰਹਿੰ ਉਚਾਰਨ ।
ਗੁਰ ਗਾਦੀ ਅਵਿਚਲ ਜਗ ਮਾਹੀਂ,
ਵਧਹਿ ਪ੍ਰਤਾਪ, ਮਿਟਹਿ ਕਿਮ ਨਾਹੀਂ ।
ਮਨੋ ਕਾਮਨਾ ਸੰਗਤ ਪਾਵਹਿ,
ਲੈ ਗੁਰ ਤੇ ਉਪਦੇਸ਼ ਕਮਾਵਹਿ ।
ਗੁਰੂ ਗ੍ਰੰਥ ਸਾਹਿਬ ਸਭ ਕੇਰਾ,
ਜੋ ਹਮਰੋ ਚਹਿ ਦਰਸਨ ਹੇਰਾ ।
ਸੋ ਸਰਧਾ ਕਰ ਹੇਰਨ ਕਰੈ,
ਪਾਪਨ ਗਨ ਕੋ ਤਤ ਛਿਨ ਹਰੈ ।
ਹਮ ਸੋ ਬਾਤ ਕਰਨ ਕੋ ਚਾਹਹਿ,
ਪੜਹਿ ਸੁਨਹਿ ਗੁਰ ਗ੍ਰੰਥ ਉਮਾਹਹਿ ।
ਸਰਨ ਗ੍ਰੰਥ ਸਾਹਿਬ ਕੀ ਜਾਇ,
ਤਤ ਛਿਨ ਸਤਿਗੁਰ ਬਨਹਿ ਸਹਾਇ ।

(ਗੁ: ਪ੍ਰ: ਰਾਸ ੧੦ ਅੰਸੂ ੧੫)

ਇਉਂ ਗੁਰੂ ਜੀ ਨੇ ਸੰਗਤ ਨੂੰ ਗ੍ਰੰਥ ਸਾਹਿਬ ਦੇ ਲੜ ਲਗਨ ਦਾ ਫ਼ੈਸਲਾ ਦਿਤਾ। ਪਰ ਏਹ ਗੱਲ ਬੜੀ ਅਸੰਭਵ ਤੇ ਗੁਰੂ ਨਾਨਕ ਵਲੋਂ ਚਲਾਈ ਗੁਰ ਗੱਦੀ ਪਰੰਪਰਾ ਦੇ ਪ੍ਰਤੀ ਕੂਲ ਵੀ ਸੀ। ਕਿਉਂਕਿ ਗੁਰਬਾਣੀ ਦੇ ਹੁੰਦਿਆਂ ਵੀ, ਹੁਣ ਤੱਕ ਦੇਹਧਾਰੀ ਗੁਰੂ ਦੀ ਹੋਂਦ ਕਾਇਮ ਰਖੀ ਗਈ ਸੀ। ਫਿਰ ਗੁਰੂ ਹਰਗੋਬਿੰਦ ਜੀ ਨੇ ਵੀ ਅਜੇ ਥੋੜਾ ਚਿਰ ਪਹਿਲਾਂ ਹੀ ਗੁਰ ਗੱਦੀ ਦੇ ਅਬਿਚਲ ਹੋਣ ਦਾ ਫੁਰਮਾਨ ਕੀਤਾ ਸੀ। ਭਾਵੇਂ ਉਹਨਾਂ ਨੇ ਸੋਢੀ ਪੀੜ੍ਹੀ ਚਲਣ ਦਾ ਇਸ਼ਾਰਾ ਵੀ ਦਿਤਾ ਸੀ, ਪਰ ਗ੍ਰੰਥ ਸਾਹਿਬ ਦੀ ਬੀੜ ਨਾਲ ਤਾਂ ਕਿਸੇ ਕੁਲ ਦਾ ਜੋੜ ਜੋੜਿਆ ਹੀ ਨਹੀਂ ਜਾ ਸਕਦਾ। (ਤਦ ਫਿਰ ਇਸ ਜ਼ਰੂਰੀ ਰਵਾਇਤ ਨੂੰ ਤੋੜਨਾ ਇਸ ਵੇਲੇ ਕਿਵੇਂ ਯੋਗ ਠਹਿਰਾਇਆ ਜਾ ਸਕਦਾ ਸੀ) ਅਸਲ ਵਿਚ ਉਕਤ ਗੱਲ ਕਹਿ ਕੇ ਗੁਰੂ ਹਰਕ੍ਰਿਸ਼ਨ ਜੀ ਨੇ ਆਪਣੇ ਸਿੱਖਾਂ ਦੀ ਇਸ ਸੰਬੰਧੀ ਪ੍ਰੀਖਿਆ ਹੀ ਤਾਂ ਲਈ ਸੀ।

ਇਸ ਪ੍ਰਕਾਰ ਦੀ ਇਹ ਘਟਨਾ ਕੇਵਲ ਗੁਰੂ ਹਰਕ੍ਰਿਸ਼ਨ ਦੇ ਸਮੇਂ ਹੀ ਕਿਉਂ ਘਟੀ ? ਇਸ ਦੇ ਵੀ ਕੁਝ ਕਾਰਨ ਹਨ। ਸਮਝਣ ਵਾਲੀ ਪਹਿਲੀ ਗੱਲ ਤਾਂ ਏਹ ਹੈ ਕਿ ਹਰ ਕੰਮ ਦਾ ਸਮਾਂ ਤੇ ਸਥਾਨ ਨੀਯਤ ਹੁੰਦੇ ਹਨ ਤੇ ਹਰ ਕੰਮ, ਕੁਦਰਤ ਵਲੋਂ ਨਿਸਚਿਤ ਸਮੇਂ ਤੇ ਹੀ ਹੁੰਦਾ ਹੈ। ਏਹ ਸਵਾਲ ਇਸ ਰੂਪ ਵਿਚ ਕੇਵਲ ਗੁਰੂ ਹਰਕ੍ਰਿਸ਼ਨ ਸਮੇਂ ਹੀ ਨਜਿੱਠਿਆ ਜਾਣਾ ਸੀ ਨਹੀਂ ਤਾਂ ਪਹਿਲੇ ਗੁਰੂ ਸਾਹਿਬ ਵੀ ਏਹ ਕੁਝ ਕਰ ਸਕਦੇ ਸਨ। ਵਿਸ਼ੇਸ਼ ਕਰ ਕੇ ਗੁਰੂ ਅਰਜਨ ਦੇਵ, ਜਿਨ੍ਹਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਸੰਪਾਦਨ ਕਰ ਕੇ ਸਿਖ ਇਤਿਹਾਸ ਵਿਚ ਇਕ ਨਵਾਂ ਮੋੜ ਲਿਆਂਦਾ ਸੀ। ਤੇ ਜਿਨ੍ਹਾਂ ਨੂੰ ਸਭ ਤੋਂ ਪਹਿਲਾਂ ਤਦ ਵਕਤੀ ਸਰਕਾਰ ਦੇ

ਜ਼ੁਲਮ ਦਾ ਸ਼ਿਕਾਰ ਵੀ ਹੋਣਾ ਪਿਆ ਸੀ ਫੇਰ ਵੀ ਇਹ ਗੱਲ ਉਹਨਾਂ ਨੇ ਵੀ ਨਹੀਂ ਕੀਤੀ ਸੀ।

ਗੁਰੂ ਹਰਕ੍ਰਿਸ਼ਨ ਜੀ ਦੇ ਸਮੇਂ ਵਿਚ ਗੁਰ ਗੱਦੀ ਦੇ ਦਾਵੇਦਾਰਾਂ ਦੀ ਗਿਣਤੀ ਵੀ ਵਧ ਰਹੀ ਸੀ । ਦੂਜੇ, ਗੁਰੂ ਸਾਹਿਬ ਦੇ ਬਾਲ ਅਵਸਥਾ ਵਿਚ ਹੋਣ ਕਾਰਨ ਕੋਈ ਵਿਆਹ ਜਾਂ ਸੰਤਾਨ ਹੋਣ ਦਾ ਸਵਾਲ ਹੀ ਨਹੀਂ ਸੀ ਉਠਦਾ। ਇਸ ਕਰ ਕੇ ਹੋਰ ਵੀ ਜ਼ਰੂਰੀ ਹੋ ਗਿਆ ਸੀ ਕਿ ਗੁਰੂ ਜੀ ਗੁਰਿਆਈ ਸੰਭਾਲਣ ਵਾਲੀ ਪੂਰਨ ਯੋਗਤਾ ਕਿਸ ਵਿਅਕਤੀ ਵਿਚ ਸਮਝਦੇ ਹਨ । ਜੇ ਗੁਰੂ ਜੀ ਦਿੱਲੀ ਦੀ ਸੰਗਤ ਨੂੰ, ਇਸ ਚਰਚਾ ਲਈ ਨਾ ਪ੍ਰੇਰਦੇ ਤੇ ਇਸ ਸਵਾਲ ਦਾ ਸਦਾ ਲਈ ਅਟੱਲ ਫੈਸਲਾ ਇਥੇ ਨਾ ਕਰਦੇ ਤਾਂ ਹੋ ਸਕਦਾ ਸੀ ਸਾਰਾ ਪੰਥ ਖੇਰੂੰ ਖੇਰੂੰ ਹੋ ਜਾਂਦਾ । ਗੁਰੂ ਪਰੰਪਰਾ ਦੀ ਮਹਾਨਤਾ ਨੂੰ ਉਘੜਵੇਂ ਰੂਪ ਵਿਚ ਪਰਗਟ ਕਰਨ ਖ਼ਾਤਰ ਵੀ ਇਹ ਇਕ ਵਧੀਆ ਮੌਕਾ ਸੀ।

ਜਦੋਂ ਗੁਰੂ ਸਾਹਿਬ ਨੇ ਗੁਰ ਗੱਦੀ ਦੇ ਭਵਿੱਖ ਦੀ ਗੱਲ ਗ੍ਰੰਥ ਸਾਹਿਬ ਤੇ ਲਿਆ ਕੇ ਨਿਬੇੜ ਦਿਤੀ ਤਾਂ ਸਾਰੀ ਸੰਗਤ ਨੇ ਇਸ ਫ਼ੈਸਲੇ ਨੂੰ ਚੰਗੀ ਤਰ੍ਹਾਂ ਘੋਖਿਆ ਵਿਚਾਰਿਆ ਤੇ ਪੂਰਨ ਅਧੀਨਗੀ ਨਾਲ ਗੁਰੂ ਚਰਨਾਂ ਵਿਚ "ਸਭ ਕੇ ਹਿਤ ਕੀ ਸੁਭ ਅਰਦਾਸਾ" ਦੋਬਾਰਾ ਫਿਰ ਅਰਜ ਕਰਦਿਆਂ ਭਾ: ਗੁਰਬਖ਼ਸ਼ ਨੇ ਦਲੀਲ ਦਿਤੀ ਕਿ ਜੇ ਆਪ ਇਸ ਸਥਿਤੀ ਵਿਚ ਪੂਰਬ ਸਤਿਗੁਰੂ ਸਾਹਿਬਾਂ ਦੀ ਮਰਯਾਦਾ ਨੂੰ ਬਰਕਰਾਰ ਰਖਦਿਆਂ ਕਿਸੇ ਦੇਹ ਧਾਰੀ ਗੁਰੂ ਦਾ ਲੜ ਸੰਗਤ ਨੂੰ ਨਾ ਫੜਾਇਆ ਤਦ ਸਾਰੀ ਸੰਗਤ ਹੀ ਖੇਰੂ ਖੇਰੂ ਹੋ ਜਾਇਗੀ ਕਿਉਂਕਿ ਧੀਰਮਲ ਤੇ ਰਾਮਰਾਇ ਪਹਿਲਾਂ ਹੀ ਜ਼ੋਰ ਫੜ ਰਹੇ ਹਨ। ਫਿਰ —

ਸਪਤਮ ਸਤਿਗੁਰੂ ਸ੍ਰੀ ਹਰਿ ਰਾਇ।
ਸੁਤ ਤਜ ਬਡੋ ਨ ਉਚਿਤ ਲਖਾਇ।
ਤੁਮ ਕੋ ਨਿਜ ਅਸਥਾਨ ਬੈਠਾਇ।
ਸਭ ਬਿਧ ਉਚਿਤ ਜਾਨ ਹਤਖਾਇ।
ਕਿਤਕ ਮਾਸ ਜੁਗ ਸੰਮਤ ਬੀਤੇ।
ਜਬ ਕੇ ਜਗਤ ਗੁਰੂ ਤੁਮ ਕੀਤੇ।
ਤਬ ਕੀ ਸੰਗਤ ਸਰਬ ਸਮਾਲੀ।
ਸਿਖੀ ਰੀਤਿ ਭਲੀ ਪ੍ਰਤਿਪਾਲੀ।
ਚਹਤ ਭਏ ਅਬ ਅੰਤਰ ਧਿਆਨ।
ਨਹੀ ਬਿਠਾਇਓ ਕੋ ਨਿਜ ਥਾਨ।
ਅਬਿ ਸਭ ਸੰਗਤ ਮਿਲੀ ਬਿਸੂਰਤਿ।
ਨਹਿਨ ਬਿਲੋਕਹਿੰਗੇ ਤੁਮ ਮੂਰਤ।
ਰਾਵਰ ਨੇ ਕਿਸ ਕੇ ਲੜ ਲਾਈ ?
ਰੀਤ ਪ੍ਰਥਮ ਗੁਰੂਅਨਿ ਚਲ ਆਈ।
ਕਰਹੁ ਆਪ ਭੀ ਤਿਨਹਿ ਸਮਾਨ।
ਜਿਸ ਤੇ ਸਿੱਖੀ ਰਹਹਿ ਜਹਾਨ।
ਜੋ ਨ ਕਰਹੁ ਗੇ ਪੂਰਬ ਕੀ ਰੀਤ।
ਜਾਨੀ ਪਰਹਿ ਸੁ ਹੋਇ ਬਿਪਰੀਤ।
ਬਿਚਲ ਜਾਇਗੀ ਸੰਗਤ ਸਾਰੀ।
ਕੇਚਿਤ ਹੋਇ ਮੀਣਨਿ ਅਨੁਸਾਰੀ।
ਧੀਰ ਮਲ ਕੋ ਮਾਨਹਿ ਕੋਈ।
ਕੋ ਸਿਖ ਰਾਮ ਰਾਇ ਕੋ ਹੋਈ।...
ਬਿਨ ਗੁਰ ਸੰਗਤ ਹਵੈ ਥਿਰ ਕੋਇ ਨ।
ਜਥਾ ਨ੍ਰਿਪਤ ਬਿਨ ਸੈਨਾ ਹੋਇ ਨ।
ਜੋ ਗੁਰੂ ਗ੍ਰੰਥ ਆਪ ਨੇ ਭਨਯੋ।

ਸੋ ਸਗਰੇ ਸਿਖਨ ਹੀ ਸੁਨਯੋ।
ਲਿਖ ਲੈਹੈ ਅਬ ਸੋਢੀ ਸਾਰੇ।
ਬੈਠਹਿ ਮਾਨੀ ਗੁਰ ਹੋਇ ਭਾਰੇ।
ਯਾਂ ਤੇ ਸੰਗਤ ਕਿਸ ਲੜ ਲਾਵਹੁ।
ਗੁਰਤਾ ਉਚਿਤ ਜਹਿ ਲਖ ਪਾਵਹੁ।

ਇਹ ਗੱਲ ਬਿਲਕੁਲ ਠੀਕ ਹੈ ਕਿ ਸਤਿਗੁਰ ਦਾ ਹੁਕਮ ਸਭ ਤੋਂ ਵੱਡਾ ਹੁੰਦਾ ਹੈ। ਤੇ ਉਸ ਅਗੇ ਕੋਈ ਕਿੰਤੂ ਕਰਨਾ ਸਿੱਖ ਧਰਮ ਵਿਚ ਅਯੋਗ ਗਿਣਿਆ ਗਿਆ ਹੈ । ਪਰ ਸਾਡੇ ਇਤਿਹਾਸ ਵਿਚ ਅਜਿਹੀਆਂ ਘਟਨਾਵਾਂ ਵੀ ਮਿਲਦੀਆਂ ਹਨ ਜਿਨ੍ਹਾਂ ਤੋਂ ਇਹ ਪਰਗਟ ਹੁੰਦਾ ਹੈ ਕਿ ਕਿਸੇ ਜ਼ਰੂਰੀ ਤੇ ਮਹੱਤਵਪੂਰਨ ਸਮੱਸਿਆ ਜਾਂ ਸਵਾਲ ਦਾ ਕੋਈ ਸੁਝਾਓ ਕਰਨ ਸਮੇਂ ਗੁਰੂ ਸਾਹਿਬ ਸੰਗਤ ਦੇ ਵਿਚਾਰਾਂ ਨੂੰ ਅਪਣਾਕੇ ਸੰਗਤ ਜਾਂ ਸਿੱਖਾਂ ਨੂੰ ਵੀ ਮਾਨ ਵਡਿਆਈ ਬਖਸ਼ਦੇ ਰਹੇ ਹਨ, ਭਾਵੇਂ ਇਸ ਬਾਰੇ ਉਹ ਪਾਬੰਦ ਵੀ ਨਹੀਂ ਹੁੰਦੇ ਉਦਾਹਰਣ ਵਜੋਂ, ਚੰਦੂ ਦੀ ਧੀ ਦਾ ਗੁਰੂ ਹਰਿਗੋਬਿੰਦ ਵਲ ਸਾਕ ਕਰਨ ਪਿਛੋਂ ਚੰਦੂ ਨੇ ਪਰੋਹਤ ਨੂੰ ਆਖਿਆ ਕ੍ਰਿ ਉਸ ਨੇ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਦਿਤੀ ਹੈ। ਦਿੱਲੀ ਦੀ ਸੰਗਤ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੇ ਇਸ ਗੱਲ ਤੋਂ ਨਾਰਾਜ ਹੋ ਕੇ ਗੁਰੂ ਅਰਜਨ ਦੇਵ ਜੀ ਪਾਸ ਅਰਜ ਕੀਤੀ ਕਿ ਗੁਰੂ ਹਰਿਗੋਬਿੰਦ ਸਾਹਿਬ ਵ ਸਤੇ ਚੰਦੂ ਦੀ ਧੀ ਦਾ ਸਾਕ ਨਹੀਂ ਲੈਣਾ ਚਾਹੀਦਾ। ਗੁਰੂ ਅਰਜਨ ਦੇਵ ਜੀ ਨੇ ਸੰਗਤ ਦੇ ਫ਼ੈਸਲੇ ਤੇ ਸਹੀ ਪਾ ਕੇ ਉਹਨਾਂ ਸਿੱਖਾਂ ਨੂੰ ਦਿਤੇ ਮਾਣ ਵਿਚ ਫ਼ਰਕ ਨਹੀਂ ਪੈਣ ਦਿਤਾ, ਭਾਵੇਂ ਉਹਨਾਂ ਨੂੰ ਅੰਤ ਵਿਚ ਸ਼ਹੀਦ ਵੀ ਹੋਣਾ ਪਿਆ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਵਿਚ ਮੁਖ ਕਾਰਨਾਂ ਵਿਚੋਂ ਇਕ ਇਹ ਵੀ ਸੀ । ਗੁਰੂ

ਗੋਬਿੰਦ ਸਿੰਘ ਜੀ ਨੇ ਵੀ ਪੰਜ ਸਿੱਖਾਂ ਦੀ ਕੀਤੀ ਹੋਈ ਅਰਜ ਨੂੰ ਕਿਵੇਂ ਚਮਕੌਰ ਦੀ ਗੜ੍ਹੀ ਵਿਚ ਵਡਿਆਈ ਦਿਤੀ। ਇਸ ਤੋਂ ਕੋਈ ਵੀ ਸਿੱਖ ਅਨਜਾਣ ਨਹੀਂ। ਇਸੇ ਤਰ੍ਹਾਂ ਹੀ ਦਿੱਲੀ ਦੀ ਸੰਗਤ ਵਲੋਂ ਭਾਈ ਗੁਰਬਖ਼ਸ਼ ਰਾਹੀਂ ਕੀਤੀ ਗਈ ਇਸ ਬੇਨਤੀ ਨੂੰ ਦਲੀਲ ਯੁਕਤ ਤੇ ਪੰਥਕ ਭਵਿਖ ਵਾਸਤੇ ਜਰੂਰੀ ਸਮਝਦਿਆਂ ਆਪਣੇ ਪਹਿਲੇ ਫ਼ੈਸਲੈ ਨੂੰ ਬਦਲ ਕੇ ਸੁਣਾਇਆ :—

ਸੁਨ ਕਰਿ ਸ੍ਰੀ ਹਰਿ ਕ੍ਰਿਸ਼ਨ ਕਿਰਪਾਲਾ।
ਜਥਾ ਯੋਗ ਜਾਨੀ ਤਿਸ ਕਾਲ।
ਤਊ ਰੀਤਿ ਪੂਰਬ ਗੁਰ ਕੇਰੀ।
ਹਮ ਕੋ ਕਰੀ ਚਾਹਿਬ ਇਸ ਬੇਰੀ।
ਇਮ ਬਿਚਾਰ ਕਰਿ ਨਿਰਨੈ ਕਰਿਓ।
ਬੋਲੈ ਜਥਾ ਯੋਗ ਤੁਮ ਰਰਯੋ।
ਪੈਸੇ ਪੰਜ ਨਰੇਲ ਮੰਗਾਵਹੁ।
ਸਭ ਸੰਗਤਿ ਕੋ ਨਿਕਟ ਬੈਠਾਵਹੁ।
ਭਾਰੀ ਗੁਰ ਬਿਦਤਿਹ ਜਗ ਮਾਹੀਂ।
ਜਿਸ ਤੇ ਦੰਭੀ ਗੁਰ ਦੂਰਜਾਹੀਂ।

ਹੁਕਮ ਅਨੁਸਾਰ ਨਰਯੇਲ ਤੇ ਪੰਜ ਪੈਸੇ ਸੋਨੇ ਦੇ ਥਾਲ ਵਿਚ ਰੱਖ ਕੇ ਗੁਰੂ ਸਾਹਿਬ ਦੇ ਭੇਟ ਕੀਤੇ ਗਏ। ਆਪ ਦੇ ਸਰੀਰ ਦੀ ਹਾਲਤ ਭਾਵੇਂ ਕਿੰਨੀ ਨਾਜ਼ਕ ਤੇ ਚਿੰਤਾਜਨਕ ਸੀ ਤਦ ਵੀ ਆਪ ਨੇ ਚੋਕਾ ਦੇ ਕੇ ਪਵਿੱਤਰ ਕੀਤੀ ਜ਼ਮੀਨ ਤੇ ਆਪਣਾ ਆਸਣ ਕੀਤਾ ਫਿਰ ਬੰਦਨਾ ਤੇ ਪ੍ਰਕਰਮਾਂ ਕਰਕੇ :—

ਹਾਥ ਜੋਰ ਪੁਰ ਬੰਦਨ ਠਾਨੀ,
ਨੇਤਰ ਉਘਾਰ ਕਹੀ ਮੁਖ ਬਾਨੀ।
ਬਾਬਾ ਬਸਹਿ ਜਿ ਗ੍ਰਾਮ ਬਕਾਲੇ।
ਬਨਿ ਗੁਰ ਸੰਗਤ ਸਗਲ ਸਮਾਲੇ।

ਇਮ ਸੁਨਾਇ ਸਭਹਿਨ ਸੋਂ ਕਹਿਯੋ।
ਸਿਖਨ ਉਰ ਨਿਸਚੈ ਤਬ ਲਹਿਯੋ।

(ਗੁ: ਪ੍ਰ: ਸੂ:)

ਇਉਂ ਗੁਰੂ ਹਰਿ ਕ੍ਰਿਸ਼ਨ ਜੀ ਨੇ ਬੜੇ ਨਾਜ਼ਕ ਸਮੇਂ ਵਿਚ ਬੜਾ ਅਹਿਮੀਅਤ ਵਾਲਾ ਫ਼ੈਸਲਾ ਕੀਤਾ। ਜਿਸ ਨਾਲ ਸਿੱਖ ਪੰਥ ਦੀ ਹੋਂਦ ਦਾ ਭਵਿਖ ਬਝਾ ਹੋਇਆ ਸੀ, ਇਸ ਦੇ ਨਾਲ ਹੀ ਆਪ ਨੇ ਇਸ ਗੱਲ ਦੀ ਪੁਸ਼ਟੀ ਵੀ ਕਰ ਦਿਤੀ ਕਿ "ਬੇਦ ਗ੍ਰੰਥ ਗੁਰ ਹਟ" ਤਾਂ ਹੋ ਸਕਦੇ ਹਨ ਪਰ ਗੁਰੂ ਅਸਥਾਨ ਨਹੀਂ ਲੈ ਸਕਦੇ। ਜੇ ਇਹ ਗੱਲ ਨਾ ਹੁੰਦੀ ਤਦ ਬਾਣੀ ਦੇ ਪਹਿਲਾ ਵੀ ਮੌਜੂਦ ਹੁੰਦਿਆਂ ਕਿਉਂ ਪੂਰੇ ਸਤਿਗੁਰੂਆਂ ਨੂੰ ਅਵਤਾਰ ਧਾਰਨੇ ਪੈਂਦੇ ਰਹੇ ? ਭਾਈ ਗੁਰਦਾਸ ਜੀ ਨੇ ਰਾਜੇ ਹਰੀ ਚੰਦ ਦੇ ਰਾਜ ਕਾਲ ਵਿਚ ਵੀ ਗੁਰਬਾਣੀ ਦੇ ਹੋਣ ਦਾ ਜ਼ਿਕਰ ਕੀਤਾ ਹੈ । ਆਦਿ ਬਾਣੀ ਵਿਚ ਗੁਰੂ ਨਾਨਕ ਆਗਮਨ ਤੋਂ ਪਹਿਲਾਂ ਵੀ ਪੂਰੇ ਸਤਿਗੁਰੂ ਦੇ ਹੋਣ ਦਾ ਸੰਕੇਤ ਮਿਲਦਾ ਹੈ ਉਦਾਹਰਨ ਵਜੋਂ ਗੁਰੂ ਅਮਰਦਾਸ ਜੀ ਸ੍ਰੀ ਰਾਗ ਵਿਚ ਫੁਰਮਾਂਉਂਦੇ ਹਨ —

ਦੈਤ ਪੁਤਰ ਕਰਮ ਧਰਮ ਕਿਛੁ ਸੰਜਮ
ਨ ਪੜੈ ਦੂਜਾ ਭਾਉ ਨ ਜਾਣੈ।
ਸਤਿਗੁਰ ਭੇਟਿਆ ਨਿਰਮਲ ਹੋਆ
ਅਨਦਿਨੁ ਨਾਮੁ ਵਖਾਣੈ।

ਫਿਰ ਗੁਰੂ ਰਾਮਦਾਸ ਜੀ ਵੀ ਲਿਖਦੇ ਹਨ —

ਜਿਉ ਗੁਰ ਉਪਦੇਸ ਤਰੇ ਪ੍ਰਹਿਲਾਦਾ
ਗੁਰ ਸੇਵਕ ਪੈਜ ਰਖਾਵੈ ਗੋ। (ਕਾ: ਮ: ੪)

ਸਾਰੀ ਗੁਰਬਾਣੀ ਹੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਸਤਿਗੁਰੂ ਦੀ ਲੋੜ ਬਾਣੀ ਦੇ ਹੁੰਦਿਆਂ ਵੀ ਪੈਂਦੀ ਹੈ

ਜਿਵੇਂ ਗੁਰੂ ਨਾਨਕ ਦੀ ਬਾਣੀ ਹੁੰਦਿਆਂ ਵੀ ਗੁਰੂ ਅੰਗਦ ਦੀ ਲੋੜ ਬਣੀ ਰਹੀ। ਤੇ ਸਤਿਗੁਰ ਪੁਰਖ ਉਹ ਵਿਅੱਕਤੀ ਹੁੰਦਾ ਜਾਂ ਹੋ ਸਕਦਾ ਹੈ ਜਿਸ ਤੇ ਗੁਰਬਾਣੀ ਵਿਚ ਗੁਰੂ ਸਾਹਿਬਾਂ ਵਲੋਂ ਦਰਸਾਈਆਂ ਪਰੀਭਾਸ਼ਾਵਾਂ ਘਟਦੀਆਂ ਹੋਣ —

ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ,
ਹਰਿ ਹਰਿ ਕਥਾ ਸੁਣਾਵੈ।
ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ
ਬਹੁ ਬਿਧ ਸਤਿ ਕਰ ਮੁਖ ਸੰਚਹੁ
ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ।

(ਮਲਾਰ ਮ: ੪ ਪੰਨਾ ੧੨੬੪)

ਅਤੇ

ਧੰਨ ਧੰਨ ਸੁ ਪਿਤਾ ਧੰਨ ਧੰਨ ਸੁ ਕੁਲ
ਧੰਨ ਧੰਨ ਸੁ ਜਣਨੀ ਜਿਨਿ ਗੁਰੂ ਜਣਿਆ ਮਾਇ।

ਗੁਰਮਤ ਵਿਚ ਸਤਿਗੁਰੂ ਦਾ ਫ਼ੈਸਲਾ ਸਰਬ ਉੱਚ ਹੈ। ਜਿਵੇਂ ਸਰਬ ਉੱਚ ਅਦਾਲਤ (ਸੁਪਰੀਮ ਕੋਰਟ) ਦੇ ਫ਼ੈਸਲੇ ਨੂੰ ਕਿਸੇ ਵੀ ਅਦਾਲਤ ਵਿਚ ਬਦਲਿਆ ਜਾਂ ਵੰਗਾਰਿਆ ਨਹੀਂ ਜਾ ਸਕਦਾ, ਤਿਵੇਂ ਹੀ "ਸਤਿਗੁਰੂ" ਵਲੋਂ ਕੀਤੇ ਫ਼ੈਸਲੇ ਅੰਤਮ ਅਟੱਲ ਤੇ ਨਿਰਵਿਵਾਦ ਹੁੰਦੇ ਹਨ। ਇਸ ਤਰਕ ਅਨੁਸਾਰ ਤਾਂ ਗੁਰੂ ਹਰਿ ਕ੍ਰਿਸ਼ਨ ਜੀ ਦੇ ਇਸ ਫ਼ੈਸਲੇ ਨੇ ਗੁਰੂ ਨਾਨਕ ਵਲੋਂ ਚਲਾਈ ਗੁਰ ਗੱਦੀ ਪਰੰਪਰਾ ਦੀ ਪੁਨਰ ਪ੍ਰੋੜ੍ਹਤਾ ਕਰਕੇ ਇਸ ਵਾਦ ਵਿਵਾਦ ਨੂੰ ਸਦਾ ਲਈ ਨਜਿੱਠ ਦਿਤਾ ਸੀ। ਇਹ ਗੁਰੂ ਹਰਿ ਕ੍ਰਿਸ਼ਨ ਦੀ ਸਿੱਖ ਪੰਥ ਨੂੰ ਮਹੱਤਵ ਪੂਰਨ ਦੇਣ ਸੀ।

ਗੁਰੂ ਗੋਬਿੰਦ ਸਿੰਘ ਕਾਲ ਤਕ ਇਸ ਸਵਾਲ ਨੂੰ ਫੇਰ ਕਿਸੇ ਨੇ ਨਹੀਂ ਛੇੜਿਆ। ਜਦੋਂ ਚਮਕੌਰ ਦੀ ਗੜ੍ਹੀ ਵਿਚ

ਗੁਰੂ ਜੀ ਕੁਝ ਸਿੰਘਾਂ ਸਮੇਤ ਸ਼ਾਹੀ ਮੁਗ਼ਲ ਫ਼ੌਜਾਂ ਦੇ ਘੇਰੇ ਵਿਚ ਆ ਗਏ ਤੇ ਹਾਲਤ ਖ਼ਤਰਨਾਕ ਜਾਪਣ ਲੱਗੇ, ਤਦ ਪੰਜ ਸਿੱਖਾਂ ਨੇ ਗੁਰੂ ਸਾਹਿਬ ਨੂੰ ਗੜ੍ਹੀ ਛਡ ਦੇਣ ਦੀ ਸਲਾਹ ਦਿਤੀ ਜੋ ਗੁਰੂ ਜੀ ਨੇ ਨਾਂ ਮੰਨੀ। ਫਿਰ ਉਹਨਾਂ ਪੰਜਾਂ ਨੇ ਹੀ ਦੋਬਾਰਾ ਦਲੀਲ ਨਾਲ ਓਹੀ ਸੁਝਾਵ ਦਿਤਾ, ਕਿ ਜਿਥੇ ਸਤਿਗੁਰੂ ਹੈ, ਓਹ ਉਥੇ ਹੀ ਸੰਗਤ ਤਾਂ ਬਣਾ ਸਕਦਾ ਹੈ, ਪਰ ਅਜ ਤਕ ਕਦੇ ਇਹ ਵੇਖਣ ਵਿਚ ਨਹੀਂ ਆਇਆ ਕਿ ਸੰਗਤ ਨੇ ਕਦੇ ਗੁਰੂ ਬਣਾਇਆ ਹੋਵੇ ? ਗੁਰਬਾਣੀ ਦੇ ਆਧਾਰ ਤੇ ਇਹ ਦਲੀਲ ਬਿਲਕੁਲ ਠੀਕ ਸੀ।

ਸਤਿਗੁਰ ਬਾਝੋਂ ਸੰਗਤ ਨ ਹੋਈ।

(ਪੰਨਾ ੧੬੦)

ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ :—

ਪੰਚਹੁ ਸਿੰਘਨ ਹਾਥ ਜੋਰ ਕਹਿ
ਰਾਵਰ ਚਰਨਨ ਅਰਪੇ ਸੀਸ।
ਹਮ ਜੈਸੇ ਤੁਮ ਕਹੁਜਨ ਲਾਖਹੁ,
ਹਮ ਕਉ ਤੁਮ ਏਕੈ ਜਗਦੀਸ। ...
ਤੇਜ ਹਜਾਰਹੁ ਸਰ ਬਰ ਖਾਏ,
ਪੁਨ ਪੰਚਹੁ ਸਿੰਘ ਬਿਨਤੀ ਕੀਨ।
ਨਿਕਸਉ ਸ੍ਰੀ ਪ੍ਰਭ ਸਮੋਂ ਭਇਓ ਅਬ,
ਹਠ ਕਉ ਤਜਹੁ ਕਰੇਰਿਪ ਹੀਨ।
ਦੇਖਹੁ ਸਗਰੇ ਸਿੰਘ ਗਏ ਖਪਿ,
ਇਕ ਰਾਵਰ ਕੇ ਪੰਥ ਅਧੀਨ।
ਜਹਾਂ ਬਿਰਹੁ ਤਹਿ ਰਚਹੁ ਹਜਾਰਹੁ,
ਬਿਰਹਿ ਖਾਲਸਾ ਜਗਤ ਪ੍ਰਬੀਨ।

(ਗੁ: ਪ੍ਰ: ਸੂਰਜ)

ਇਹ ਗੱਲ ਬੜੀ ਯੁਕਤੀ ਭਰਪੂਰ ਸੀ ਜੋ ਪਿਛੋਂ ਜਾ ਕੇ ਬਿਲਕੁਲ ਠੀਕ ਸਿਧ ਵੀ ਹੋਈ ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੀ ਗੜ੍ਹੀ ਤੋਂ ਰਾਤ ਦੇ ਅੰਧੇਰੇ ਵਿਚ ਨਿਕਲਣ ਤੋਂ ਪਹਿਲਾਂ ਆਪਣੀ ਕਲਗੀ ਜਿਗ੍ਹਾ ਆਦਿ, ਆਪਣੇ ਨਾਲ ਮਿਲਦੇ ਜੁਲਦੇ ਮੁਹਾਂਦਰੇ ਵਾਲੇ ਸਿੱਖ ਸੰਤ ਸਿੰਘ ਦੇ ਸਿਰ ਤੇ ਰੱਖ ਦਿਤੀ, ਤਾ ਕਿ ਆਮ ਲੋਕਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਉਥੇ ਮੌਜੂਦ ਹੋਣ ਦਾ ਭੁਲੇਖਾ ਪੈਂਦਾ ਰਹੇ, ਤੇ ਜੇ ਭਲਾ ਭਾਈ ਸੰਤ ਸਿੰਘ ਸ਼ਹੀਦੀ ਵੀ ਪਾ ਜਾਵੇ ਤਦ ਵੀ ਮੁਗਲ ਅਧਿਕਾਰੀ ਇਸੇ ਭੁਲੇਖੇ ਦੇ ਅਧੀਨ ਰਹਿ ਕੇ ਉਹਨਾਂ ਦਾ ਪਿੱਛਾ ਕਰਨੋਂ ਰੁਕੇ ਰਹਿਣ। ਪਰ ਮੁਗ਼ਲਾਂ ਦੇ ਅੱਖੀਂ ਘਟਾ ਪੌਣ ਵਾਲੇ ਇਸ ਰਣਨੀਤਕ ਕੌਤਕ ਤੋਂ ਲਾਭ ਉਠਾ ਕੇ ਕੁਛ ਇਤਿਹਾਸਕਾਰਾਂ ਨੇ ਇਥੇ ਆ ਕੇ ਗੁਰਗੱਦੀ ਕਈ ਪਾਸੀਂ ਵੰਡ ਦਿਤੀ ਹੈ ? ਕੋਈ ਕਹਿ ਰਿਹਾ ਹੈ, ਕਿ — ਚਮਕੌਰੋਂ ਤੁਰਨ ਸਮੇਂ ਗੱਦੀ ਭਾਈ ਸੰਤ ਸਿੰਘ ਨੂੰ ਦੇ ਦਿਤੀ ਸੀ, ਕੁਝ ਕਹਿ ਰਹੇ ਹਨ ਪੰਥ ਨੂੰ ਇਸ ਦੇ ਅਧਿਕਾਰੀ ਬਣਾਇਆ। ਕਈਆਂ ਦਾ ਵਿਚਾਰ ਹੈ ਕਿ ਗੁਰ ਗੱਦੀ ਪੰਜ ਪਿਆਰਿਆਂ ਦੇ ਸਪੁਰਦ ਕਰ ਦਿਤੀ ਸੀ । ''ਨੰਦ ਲਾਲ ਕੋ ਗੁਰ ਪਦ ਦੀਨਾ'! ਦਾ ਜਿਕਰ ਵੀ ਇਤਿਹਾਰਕਾਰਾਂ ਤੇ ਸਾਖੀਕਾਰਾਂ ਨੇ ਕੀਤਾ ਹੈ। ਅੰਤ ਨਦੇੜ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਨੂੰ ਗੱਦੀ ਦਿਤੇ ਜਾਣ ਦੀ ਗੱਲ ਵੀ ਕੁਝ ਸਮੇਂ ਤੋਂ ਜ਼ੋਰ ਨਾਲ ਪਰਚਾਰੀ ਜਾ ਰਹੀ ਹੈ ਭਾਵੇਂ ਕਿ ਇਹ ਇਤਿਹਾਸਕ ਤਥਾਂ ਤੇ ਅਧਾਰਿਤ ਨਹੀਂ । ਆਖ਼ਰ ਇਹ ਗੁਰ ਗੱਦੀ ਸੀ ਜਾਂ ਪਰਸ਼ਾਦ ਜੋ ਗੁਰੂ ਜੀ ਹਰ ਥਾਂ ਵੰਡੀ ਗਏ, ਤੇ ਅਗੇ ਤੁਰਦੇ ਗਏ ? ਅਜਿਹੀ ਜੁੰਮੇਵਾਰੀ ਵਾਲਾ ਪਦ ਇਸ ਪਦ ਤੇ ਸਸ਼ੋਭਤ ਅਜਿਹਾ ਰਾਜਨੀਤੀ ਪਰਬੀਨ ਗੁਰੂ ਗੋਬਿੰਦ ਸਿੰਘ, ਤੇ ਫਿਰ

ਇਸ ਪਦ ਦੀ ਇਸ ਤਰ੍ਹਾਂ ਨਿਰਾਦਰੀ ਕੀਤੀ ਜਾਣੀ ਕਿਵੇਂ ਮੰਨੀ ਜਾ ਸਕਦੀ ਹੈ ? ਆਦਿ ਗ੍ਰੰਥ ਨੂੰ ਨਦੇੜ ਵਿਚ ਗੁਰ-ਗੱਦੀ ਦਿਤੇ ਜਾਣ ਦਾ ਪਰਚਾਰ ਕਰਨ ਵਾਲੇ ਇਤਿਹਾਸ-ਕਾਰਾਂ ਤੇ ਪਰਚਾਰਕਾਂ ਨੇ ਇਹ ਕਹਾਣੀ ਘੜੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਧੀਰ ਮਲੀਆਂ ਕੋਲੋਂ ਬੀੜ ਮੰਗੀ। ਉਹਨਾਂ ਨੇ ਬੀੜ ਦੇਣ ਤੋਂ ਨਾਂਹ ਹੀ ਨਹੀਂ ਕੀਤੀ ਸਗੋਂ ਨਾਲ ਮੇਹਣਾ ਵੀ ਮਾਰਿਆ ਕਿ ਜੇ ਗੁਰੂ ਹੈ ਤਾਂ ਆਪ ਬੀੜ ਰਚ ਲਵੇ ? ਇਸ ਤੇ ਦਸਮੇਸ਼ ਜੀ ਨੇ ਸਾਬੋ ਕੀ ਤਲਵੰਡੀ (ਦਮਦਮਾਂ) ਵਿਚ ਆਪਣੇ ਕਿਆਮ ਸਮੇਂ ਆਪਣੀ ਦੈਵੀ ਤੇ ਅਲੌਕਿਕ ਸ਼ਕਤੀ ਨਾਲ ਸੰਮਤ ੧੭੬੨-੬੩ ਵਿਚ ਆਦਿ ਗ੍ਰੰਥ ਦੀ ਨਵੀਂ ਬੀੜ ਉਚਾਰੀ ਜਿਸ ਦੀ ਲਿਖਾਈ ਭਾਈ ਮਨੀ ਸਿੰਘ ਸ਼ਹੀਦ ਨੇ ਕੀਤੀ। ਏਸੇ ਪ੍ਰਸੰਗ ਦੇ ਲੇਖਕਾਂ ਨੇ ਆਮ ਲੋਕਾਂ ਵਿਚ ਇਹ ਵੀ ਪ੍ਰਸਿੱਧ ਕੀਤਾ ਹੋਇਆ ਹੈ ਕਿ ਗੁਰੂ ਸਾਹਿਬ ਨੇ ਇਸ ਨਵੀਂ ਉਚਾਰੀ ਬੀੜ ਵਿਚ ਕਬੀਰ ਦੇ ਇਕ ਸ਼ਬਦ "ਕਹੁ ਕਬੀਰ ਜਨ ਭਏ ਖਲਾਸੇ ਦੇ ਸ਼ਬਦ ਨੂੰ ਬਦਲ ਕੇ" ਕਹੁ ਕਬੀਰ ਜਨ ਭਏ ਖਾਲਸੇ ਕਰ ਦਿਤਾ ਹੈ। ਜਿਸ ਨਾਲ ਦੋਹਾਂ ਬੀੜਾਂ ਵਿਚ ਸਿਰਫ਼ ਇਕ ਕੰਨੇ ਦਾ ਫ਼ਰਕ ਪਿਆ। ਗਿਆਨੀ ਜੋਧ ਸਿੰਘ ਦੇ "ਗੁਰਮਤ ਸਾਖੀ ਪ੍ਰਮਾਣ" ਸ਼ਬਦਾਂ ਵਿਚ, ਮੁਕੀ ਗੱਲ ਤਰੁਟੀਆਂ ਪੂਰੀਆਂ ਕਰ ਦਸਮ ਗੁਰਾਂ ਮੁਕੰਮਲ ਸਜਾਇਆ ਈ। ਇਸ ਅਨੁਸਾਰ ਕਰਤਾਰਪੁਰੀ ਬੀੜ ਵਿਚ ਵੀ ਮਹਾਨ ਤਰੁਟੀਆਂ ਵੀ ਸੋਧ ਦਿਤੀਆਂ। ਖਾਲਸਾ ਸਮਾਚਾਰ ਅਨੁਸਾਰ ਤਾਂ ਇਹ ਦਮਦਮੀਂ ਬੀੜ ਦੇਖੀ ਤਾਂ ਬਿਲਕੁਲ ਹੂ-ਬ-ਹੂ ਹੀ ਮੁਕਾਬਲਾ ਕਰਨ ਤੇ ਕੁਝ ਫ਼ਰਕ ਨਾਂ ਨਿਕਲਿਆ । ਇਉਂ ਇਸ ਬੀੜ ਨੂੰ ਸਭ ਤੋਂ ਵਧ ਪ੍ਰਮਾਣੀਕ ਤੇ ਮੁਕੰਸਲ ਪ੍ਰਸਿੱਧ ਕੀਤਾ ਗਿਆ। ਪਰ ਕਸਵਟੀ

ਤੇ ਪੜ੍ਹਿਆਂ ਵੱਲੋਂ ਗੱਲ ਵੀ ਕਾਟ ਵੇਖੀ ਦੇ ਨਹੀਂ ਕਰਦੇ।

ਪਹਿਲੀ ਗੱਲ ਤਾਂ ਇਹੋ ਝੂਠੀ ਹੈ ਕਦਾਚਿਤ ਜਾਪਦੀ ਹੈ ਕਿ ਦਸਮੇਸ਼ ਜੀ ਨੇ ਕਦੇ ਬੀੜ ਧੀਰ ਮਲੀਆਂ ਤੋਂ ਮੰਗੀ ਹੋਵੇ, ਜਦਕਿ ਪਟਨਾ ਸਾਹਿਬ ਵੀ ਕਿੰਨੇ ਹੱਥ ਲਿਖਤ ਹਨ — ਵਿਸ਼ੇਸ਼ — ਜਦੋਂ ੧੭੩੨ ਬਿਕ੍ਰਮੀ ਵਿਚ ਦਸਮੇਸ਼ ਜੀ ਗੁਰ-ਗੱਦੀ ਤੇ ਬਿਰਾਜੇ ਹਨ, ਉਸ ਸਮੇਂ ਕਈਆਂ ਲਿਖਤੀ ਬੀੜਾਂ ਮੌਜੂਦ ਹਨ। ਜਿਨ੍ਹਾਂ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਮੌਜੂਦ ਹੈ। ਤਦ ਗੁਰੂ ਸਾਹਿਬ ਨੂੰ ਬੀੜ ਧੀਰ ਮਲੀਆਂ ਤੋਂ ਮੰਗ ਕੇ ਲਿਖਣੇ ਨਕਲ ਦੀ ਕੀ ਲੋੜ ਸੀ? ਉਦਾਹਰਣ ਵਜੋਂ ਸ਼੍ਰੋਮਣੀ ਕਮੇਟੀ ਦੀ ਸਿੱਖ ਰੈਫਰੈਂਸ ਲਾਇਬਰੇਰੀ ਵਿਚ ਇਕ ਬੀੜ ੨੩ ਪੋਹ ੧੭੩੨ ਬਿਕ੍ਰਮੀ ਦੀ ਲਿਖੀ ਹੋਈ ਪਈ ਹੈ ਜਿਸ ਵਿਚ ਨਾਵੇਂ ਮਹੱਲੇ ਦੇ ਸਲੋਕ ਦਰਜ ਹਨ। ਸਤਿ ਹਰ ਰਜਾ ਸਿਰੇ ਤੋਂ ਛੋਡ। ਸੋ ਨਾ ਤਾਂ ਗੁਰੂ ਸਾਹਿਬ ਨੇ ਕੋਈ ਬੀੜ ਧੀਰ ਮਲੀਆਂ ਤੋਂ ਮੰਗੀ, ਨਾਂ ਮੋਹਣਾ ਮਾਰਿਆ। ਤੇ ਨਾ ਹੀ ਗੁਰੂ ਸਾਹਿਬ ਨੂੰ ਦਮਦਮੇ ਵਿਚ ਕੋਈ ਬੀੜ ਰਚਨ ਦੀ ਲੋੜ ਹੀ ਪਈ।

ਜਿਥੋਂ ਤਕ ਕਰਤਾਰਪੁਰੀ ਦੇ ਕਥਿਤ ਅਧਾਰਿਤੀ ਦਮਦਮੀ ਬੀੜ ਵਿਚ ਬਾਣੀ ਦਾ ਕੋਈ ਵੀ ਫਰਕ ਨਾਂ ਹੋਣ ਦੀ ਗੱਲ ਦਾ ਸਬੰਧ ਹੈ — ਇਸ ਵਿਚ ਖਾਲਸਾ ਸਮਾਚਾਰ ਨੇ ਵੀ ਪਾਠਕਾਂ ਨੂੰ ਭੁਲੇਖੇ ਵਿਚ ਪੌਣ ਦਾ ਹੀ ਜਤਨ ਕੀਤਾ ਹੈ। ਕਿਉਂਕਿ ਅਨੇਕਾਂ ਲਿਖਾਰੀ ਏਨਾਂ ਦੋਹਾਂ ਬੀੜਾਂ ਵਿਚ ਬਾਣੀਆਂ ਤੇ ਪਾਠਾਂ ਦੇ ਭੇਦਾਂ ਦਾ ਜਿਕਰ ਇਸ ਤੋਂ ਪਹਿਲਾਂ ਕਰ ਚੁਕੇ ਹਨ। ਆਮ ਲੋਕਾਂ ਵਿਚ ਪਰਚਾਰ ਇਹ ਹੈ ਕਿ "ਕਹੁ ਕਬੀਰ ਜਨ ਭਏ ਖਲਾਸੇ" ਦੀ ਥਾਂ ਦਸਮੇਸ਼ ਜੀ ਨੇ ਪਾਠ ਖਾਲਸੇ ਕਰਕੇ ਇਕ ਕੰਨੇ ਦਾ ਫ਼ਰਕ ਪਾ ਦਿਤਾ ਸੀ ਪਰ ਇਸ ਗੱਲ

ਨੂੰ ਤਾਂ ਸ਼੍ਰੋਮਣੀ ਕਮੇਟੀ ਹੀ ਨਹੀਂ ਮੰਨਦੀ। "ਇਸ ਲਈ ਇਹ ਕਹਾਣੀ ਠੀਕ ਨਹੀਂ ਕਿ ਦਸਮੇਸ਼ ਜੀ ਨੇ ਇਹ ਪਾਠ ਬਦਲ ਦਿਤਾ ਸੀ।"

(ਸ਼ਬਦਾਰਥ ਪੰਨਾ ੬੫੪)

ਫਿਰ ਅੰਮ੍ਰਿਤਸਰ ਨਿਵਾਸੀ ਭਾਈ ਮੰਨਾ ਸਿੰਘ ਆਪਣੀ ਕਿਤਾਬ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਅਰ ਪਾਠਾਂ ਦੇ ਭੇਦ ਅਤੇ ਕਰਤਾਰਪੁਰ ਵਾਲੀ ਬੀੜ ਦੇ ਦਰਸ਼ਨ" ਵਿਚ ਦੋ ਸੌ ਦੇ ਲਗ ਪਗ ਭੇਦ ਦਰਸਾਏ ਹਨ। ਕਰਤਾਰ ਪੁਰੀ ਬੀੜ ਦੇ ਰਾਗਾਂ ਦਾ ਵੇਰਵਾ ਦਿੰਦਿਆਂ ਗਿਆਨੀ ਗਿਆਨ ਸਿੰਘ ਨੇ ਤਵਾਰੀਖ਼ ਗੁਰੂ ਖਾਲਸਾ ਵਿਚ ਬਸੰਤ ਰਾਗ ਦਾ ਜ਼ਿਕਰ ਨਹੀਂ ਕੀਤਾ ਤੇ ਮਾਰੂ ਰਾਗ ਵਿਚ — ਮੀਰਾਂ ਦਾ ਸ਼ਬਦ ਲਿਖਿਆ ਦਸਿਆ ਹੈ ਜਦ ਕਿ ਮੌਜੂਦਾ ਛਾਪੇ ਦੀਆਂ ਬੀੜਾਂ ਵਿਚ ਇਹ ਦੋਵੇਂ ਗੱਲਾਂ ਇਸ ਦੇ ਉਲਟ ਹਨ।

ਰਹੀ ਗੱਲ ਤਰੁਟੀਆਂ ਪੂਰੀਆਂ ਕਰਕੇ ਮੁਕੰਮਲ ਕਰਨ ਦੀ। ਜੇ ਵਿਚਾਰਵਾਨ ਸੱਜਣ ਦਲੀਲ ਤੋਂ ਕੰਮ ਲੈਣ ਤਦ ਕਰਤਾਰਪੁਰੀ ਬੀੜ ਵਿਚ ਰਹੀਆਂ ਤਰੁਟੀਆਂ ਵਰਤਮਾਨ ਅਖਾਉਤੀ "ਦਮਦਮੀ" ਬੀੜ ਵਿਚ ਵੀ ਜਿਉਂ ਦੀਆਂ ਤਿਉਂ ਮੌਜੂਦ ਦੇਖੀਆਂ ਜਾ ਸਕਦੀਆਂ ਹਨ। ਉਦਾਹਰਣ ਵਜੋਂ ਸੰਪਾਦਕੀ ਸੰਕੇਤਕ ਸ਼ਬਦ ਸੁਧ ਕੀਚੇ — ਵਰਤਮਾਨ ਪ੍ਰਚਲਤ ਬੀੜਾਂ ਵਿਚ ਵੀ ਕਾਇਮ ਹੈ। ਰਾਮਕਲੀ ਦੀ ਵਾਰ ਮ: ੩ ਵਿਚ ਸਿਰਫ਼ ਪਹਿਲੀ ਪਉੜੀ ਨਾਲ ਹੀ "ਵਾਹੁ ਵਾਹੁ ਸਚੇ ਪਾਤਸਾਹ ਤੂ ਸਚੀ ਨਾਈ" ਦੀ ਤੁਕ ਲਿਖੀ ਹੋਈ ਹੈ ਪਰ ਬਾਕੀ ਦੀਆਂ ੨੦ ਪਉੜੀਆਂ ਵਿਚ ਹਰ ਇਕ ਪਉੜੀ ਦੇ ਅੰਤ "ਆਈ" ਤੁਕਾਂਤ ਵਾਲੀ ਤੁਕ ਤਾਂ

ਹੈ ਪਰ ਉਸ ਦੇ ਨਾਲ ਮਿਲਦੀ ਇਕ ਉਕਤ ਤੁਕ ਪਾਠੀ ਨੂੰ ਆਪ ਹੀ ਪੜ੍ਹਨੀ ਪੈਂਦੀ ਹੈ। ਇਸੇ ਤਰ੍ਹਾਂ ਹੀ ਗਉੜੀ ਰਾਗ ਵਿਚ ਕਬੀਰ ਰਚਿਤ ਸ਼ਬਦ "ਕਾਲ ਬੂਤ ਕੀ ਹਸਤਨੀ ਮਨ ਬਉਰਾ ਰੇ" ਵਿਚ ਵੀ ਅੱਧੀ ਤੁਕ ਗਾਇਬ ਹੈ ਜਿਸ ਕਾਰਨ ਪਾਠ ਅਧੂਰਾ ਹੈ। ਇਹ ਸਭ ਤਰੁਟੀਆਂ ਕਰਤਾਰਪੁਰੀ ਬੀੜ ਵਿਚਲੀਆਂ ਹਨ ਤਾਂ ਕਿਵੇਂ ਮੰਨਿਆ ਜਾ ਸਕਦਾ ਹੈ ਕਿ ਦਮਮੇਸ਼ ਜੀ ਨੇ ਤਰੁਟੀਆਂ ਪੂਰੀਆਂ ਕਰ ਦਿਤੀਆਂ।

ਸਭ ਇਤਿਹਾਸਕਾਰ ਇਸ ਗੱਲ ਨੂੰ ਮੰਨਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਤੋਂ ਨਿਕਲਣ ਸਮੇਂ ਨੀਲੇ ਜਾਂ ਸੁਰਮਈ ਬਸਤਰ ਪਹਿਨ ਕੇ ਉੱਚ ਦੇ ਪੀਰ ਬਣ ਕੇ ਨਿਕਲੇ। ਸਫ਼ਰ ਕਰਦੇ ਕਰਦੇ ਜਦੋਂ ਢਿਲਵੀਂ ਸੋਢੀ, ਕਉਲ ਰਾਏ ਕੋਲ ਪੁਜੇ ਤਾਂ ਉਸ ਨੇ ਗੁਰੂ ਜੀ ਨੂੰ ਇਹ "ਮਲੇਛੀ ਬਾਣਾਂ" ਧਾਰਨ ਕਰਨ ਦਾ ਕਾਰਨ ਪੁਛਿਆ ਜਿਸ ਦੇ ਉੱਤਰ ਵਿਚ ਗੁਰੂ ਜੀ ਨੇ ਸਾਰੀ ਵਿਥਿਆ ਦਸੀ। ਸੋਢੀ ਕਉਲ ਰਾਏ ਨੇ ਚਿੱਟੇ ਬਸਤਰ ਲਿਆ ਕੇ ਗੁਰੂ ਜੀ ਦੇ ਭੇਟ ਕੀਤੇ। ਦਸਮੇਸ਼ ਜੀ ਨੇ ਸਣੇ ਕੇਸ ਇਸ਼ਨਾਨ ਕੀਤਾ ਸਫ਼ੈਦ ਬਸਤਰ ਪਹਿਨੇ। ਇਕ ਅੰਗੀਠਾ ਬਾਲਿਆ। ਉਸ ਨੀਲੇ ਬਾਣੇ ਨੂੰ ਪਾੜ ਪਾੜ ਕੇ ਇਕ ਇਕ ਲੀਰ ਅੰਗੀਠੇ ਵਿਚ ਸਿਟੀ ਗਏ ਤੇ ਇਹ ਤੁਕ ਪੜ੍ਹਦੇ ਗਏ, 'ਨੀਲ ਬਸਤਰ ਲੈ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ'। ਜਿਸ ਦਾ ਭਾਵ ਸੀ ਕਿ ਗੁਰੂ ਨਾਨਕ ਵਲੋਂ ਨੀਲੇ ਬਸਤਰਾਂ ਨਾਲ ਮੁਸਲਮਾਨੀ ਭੇਖ ਧਾਰਨ ਕਰ ਕੇ ਮੱਕੇ ਮਦੀਨੇ ਦੀ ਯਾਤਰਾ ਕਰਨ ਸਮੇਂ ਉਚਾਰੀ ਗਈ। ਆਸਾ ਦੀ ਵਾਰ ਦੀ ਤੁੱਕ : "ਤੁਰਕ ਪਠਾਣੀ ਅਮਲ ਕੀਆ" ਨੂੰ ਦਸਵੇਂ ਨਾਨਕ ਨੇ ਬਦਲ ਦਿਤਾ। ਇਸ ਬਾਰੇ ਚੋਟੀ ਦੇ ਸਿੱਖ ਵਿਦਵਾਨ ਭਾਈ

ਕਾਹਨ ਸਿੰਘ ਜੀ ਨਾਭਾ ਸੰਖੇਪ ਵਿਚ ਲਿਖਦੇ ਹਨ : "ਢਿਲਵਾਂ ਕਲਾਂ...ਇਸ ਤੋਂ ਇਕ ਫ਼ਰਲਾਂਗ ਪੱਛਮ ਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦਵਾਰਾ ਹੈ, ਇਥੇ ਕਲਗੀਧਰ ਸੋਢੀ ਸਾਹਿਬ ਕਉਲ ਜੀ ਦੇ ਘਰ ਬਿਰਾਜੇ ਹਨ। ਕਉਲ ਜੀ ਦੀ ਬੇਨਤੀ ਮੰਨ ਕੇ ਮਾਛੀਵਾੜੇ ਵਾਲਾ ਨੀਲਾ ਬਾਣਾ ਉਤਾਰ ਕੇ ਚਿੱਟੇ ਬਸਤਰ ਧਾਰਨ ਕੀਤੇ। ਗੁਰੂ ਸਾਹਿਬ ਨੇ ਨੀਲੀ ਚਾਦਰ ਅੱਗ ਵਿਚ ਸਾੜਨ ਸਮੇਂ ਬਚਨ ਕੀਤਾ : "ਨੀਲ ਬਸਤ੍ਰ ਲੈ ਕਪੜੇ ਫਾਰੇ ਤੁਰਕ ਪਠਾਣੀ ਅਮਲ ਗਇਆ" (ਮਹਾਨ ਕੋਸ਼-੫੮੫) ਇਸੇ ਘਟਨਾ ਨੂੰ ਵਿਸਥਾਰ ਸਹਿਤ ਬਿਆਨਦਿਆਂ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹੈੱਡ ਗ੍ਰੰਥੀ ਸਵਰਗੀ ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ ਲਿਖਦੇ ਹਨ :—

ਡੇਰਾ ਕਰ ਕੇ ਗੁਰੂ ਜੀ ਨਹਾਉਣ ਲਗੇ,
ਨੀਲੀ ਲਾਹ ਪੁਸ਼ਾਕ ਰਖਾ ਲਈ ਨੇ।
ਕਉਲ ਚਿੱਟੀ ਪੁਸ਼ਾਕ ਲਿਆ ਰਖੀ,
ਨੀਲੀ ਆਖ ਕੇ ਇਹ ਉਠਾ ਲਈ ਨੇ।
ਏਹ ਸਤਿਗੁਰੋ ਤੁਸਾ ਨੂੰ ਫਬਦੀ ਨਹੀਂ,
ਚਿੱਟੀ ਪਹਿਰ ਲਉ ਅਰਜ ਸੁਨਾ ਲਈ ਨੇ।
ਉਹਦਾ ਵੇਖ ਪਰੇਮ ਕਰਤਾਰ ਸਿੰਘਾ,
ਚਕ ਓਹ ਪੁਸ਼ਾਕ ਹੀ ਪਾ ਲਈ ਨੇ।
ਕੇਸ ਹਰੇ ਕਰ ਕੇ ਚੋਜੀ ਸਤਿਗੁਰੂ ਜੀ,
ਚਲ ਪਾਸ ਅੰਗੀਠੇ ਦੇ ਜਾਂਵਦੇ ਨੇ।
ਲੀਰਾਂ ਕਰ ਕੇ ਨੀਲੀ ਪੁਸ਼ਾਕ ਦੀਆਂ,
ਵਿਚ ਅੱਗ ਦੇ ਪਾ ਜਲਾਂਵਦੇ ਨੇ।

ਨਾਲੇ ਫੂਕਦੇ ਜਾਂਦੇ ਪੁਸ਼ਾਕ ਤਾਈਂ,
ਨਾਲੇ ਤੁੱਕ ਏਹ ਪੜ੍ਹ ਸੁਨਾਂਵਦੇ ਨੇ।

ਯਥਾ —

ਨੀਲ ਬਸਤ੍ਰ ਲੈ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ।

ਸੁਣ ਕਉਲ ਜੀ ਨੇ ਪਾਸੋਂ ਟੋਕ ਕੀਤੀ,
ਸ਼ਬਦ ਉਲਟਨੇ ਕਿਸ ਤਰ੍ਹਾਂ ਭਾਵਨੇ ਨੇ।
ਰਾਮ ਰਾਇ ਨੇ ਤੁੱਕ ਉਲਟਾਈ ਹੈਸੀ,
ਗੁਰੂ ਉਸ ਨੂੰ ਮੁਖ ਨਾ ਲਾਂਵਨੇ ਨੇ।
ਤੁਸਾਂ "ਪਹਿਰੇ" ਦੇ ਥਾਂ ਫਾੜੇ" ਆਖਿਆ ਏ,
"ਗਯਾ" "ਕੀਯਾ"ਵੀ ਉਲਟ ਦਿਸਾਂਵਦੇ ਨੇ।
ਸ਼ਬਦ ਉਲਟਿਆ ਵਾਰ ਪਰਵਾਰ ਸਾਰਾ,
ਸ੍ਰੀ ਕਲਗੀਧਰ ਬਤਾਂਵਦੇ ਨੇ।
ਸ਼ਬਦ ਉਲਟੇ ਬਿਨਾਂ ਕਰਤਾਰ ਸਿੰਘਾ,
ਕਾਬੂ ਤੁਰਕ ਨ ਕਿਸੇ ਦੇ ਆਂਵਦੇ ਨੇ।

(ਦਸਮੇਸ਼ ਪ੍ਰ: ੪੪੯, ਨੌਵੀਂ ਪਉੜੀ)

ਸਤਿਗੁਰੂ ਦੀ ਲਿਖੀ ਬਾਣੀ ਨੂੰ ਸਿਰਫ਼ ਸਤਿਗੁਰੂ ਹੀ ਉਲਟਾ ਜਾਂ ਸੋਧ ਸਕਦਾ ਹੈ। ਉਦਾਹਰਣ ਵਜੋਂ ਜਪੁ ਵਿਚਲੇ "ਪਵਣੁ ਗੁਰੂ" ਨੂੰ ਮਾਝ ਮਹਲਾ ੨ ਦੀ ਬਾਣੀ ਵਿਚ "ਪਉਣ ਗੁਰੂ" ਅਤੇ "ਸਾਸਤ੍ਰ ਬੀਚਾਰੈ ਮੁਨਿਜਨਾ" ਵਾਲੀ ਗੁਰੂ ਰਾਮਦਾਸ ਦੀ ਤੁੱਕ ਨੂੰ ਗੁਰੂ ਅਰਜਨ ਦੇਵ ਨੇ ਬਦਲ ਕੇ "ਸਾਸਤ੍ਰ ਬੀਚਾਰੈ ਸੰਤ ਮੁਨਿਜਨਾ" ਕਰ ਦਿਤਾ ਸੀ। ਇਸ ਦਾ ਭਾਵ ਇਹ ਹੋਇਆ ਕਿ ਗਦੀ ਦਾ ਮਾਲਕ ਆਪਣੇ ਰਾਜ਼ ਕਾਲ ਵਿਚ ਜੋ ਚਾਹੇ ਵਾਧਾ ਘਾਟਾ ਕਰ ਸਕਦਾ ਹੈ। ਗੁਰੂ ਸਾਹਿਬ ਵਲੋਂ ਤੁੱਕ ਉਲਟਾਏ ਜਾਣ ਦੇ ਕਾਰਨ ਤੇ ਸਥਿਤੀ ਸੰਬੰਧੀ ਏਹ ਦੋ ਪਰਮੁਖ ਉਗਾਈਆਂ ਹਨ। ਪਰ ਇਹ

ਤੁੱਕ ਵਰਤਮਾਨ ਪਰਚਲਤ ਬੀੜਾਂ ਵਿਚ ਅਜੇ ਤਕ ਜਿਉਂ ਦੀ ਤਿਉਂ ਚਲ ਰਹੀ ਹੈ । ਜੇ ਗੁਰੂ ਜੀ ਨੇ ਕੋਈ ਬੀੜ ਦਮਦਮੇਂ ਰਚੀ ਹੁੰਦੀ ਤਦ ਏਹ ਤੁੱਕ ਵੀ ਜ਼ਰੂਰ ਸੋਧ ਕੇ ਦਰਜ ਕਰਦੇ ਜਿਸ ਖ਼ਾਤਰ ਆਪ ਨੇ ਸਰਬੰਸ ਹੀ ਲਾ ਦਿਤਾ ਸੀ । ਨਾਮਧਾਰੀ ਇਸ ਤੁੱਕ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰਨ ਅਨੁਸਾਰ ਹੀ ਪੜ੍ਹਦੇ ਹਨ ਅਤੇ ਨੀਲੇ ਕਪੜਿਆਂ ਤੋਂ ਪ੍ਰਹੇਜ਼ ਕਰਦੇ ਹਨ ।

ਗ਼ੈਰ ਨਾਮਧਾਰੀ ਸਿੱਖ ਵਿਦਵਾਨਾਂ ਵਿਚ ਮੈਕਾਲਫ਼ ਦੀ ਸੱਦ-ਪੁੱਛ ਬੜੀ ਹੈ, ਜ਼ਰਾ ਇਸ ਦੀ ਸੁਣੋ ਓਹ ਕੀ ਕਹਿੰਦਾ ਹੈ । ਗੁਰੂ ਜੀ ਦੇ ਚਮਕੌਰੋਂ ਨਿਕਲ ਕੇ ਢਿੱਲਵੀਂ ਪੁਜਣ ਦੀ ਘਟਨਾ ਨੂੰ ਬੜੇ ਸੰਖੇਪ ਵਿਚ ਬਿਆਨਦਾ ਹੋਇਆ ਉਹ ਦੋ ਤਿੰਨ ਕੁ ਬੜੀਆਂ-ਮਹੱਤਵਪੂਰਨ ਗੱਲਾਂ ਕਹਿੰਦਾ ਹੈ, "ਸਤਗੁਰਾਂ ਨੇ ਸੁਣਿਆ ਕਿ ਵਜੀਰਖਾਨ ਦੀ ਫ਼ੌਜ ਬੜੀ ਤੇਜ਼ੀ ਨਾਲ ਉਹਨਾਂ ਦਾ ਪਿੱਛਾ ਕਰ ਰਹੀ ਹੈ, ਇਸ ਲਈ ਉਹ ਕਪੂਰੇ ਤੋਂ ਚਲ ਪਏ ਤੇ ਇਸ ਤੋਂ ਚਾਰ ਮੀਲ ਦੱਖਣ ਪੱਛਮ ਸਥਿਤੀ ਢਿਲਵੀਂ ਜਾ ਕੇ ਉਹਨਾਂ ਨੇ ਪਨਾਹ ਲਈ । ...ਉਹਨਾਂ ਵਿਚੋਂ ਇਕ ਦਾ ਨਾਂ ਕਉਲ ਸੀ, ਜੋ ਉਸ ਵੇਲੇ ਬਿਰਧ ਅਵਸਥਾ ਵਿਚ ਸੀ। ਓਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਇਕ ਸੂਟ ਓਹਨਾਂ ਦੀ ਭੇਟ ਕੀਤਾ । ਇਸ ਤੇ ਗੁਰੂ ਜੀ ਨੇ ਨੀਲੇ ਕਪੜੇ ਜੋ ਉਹਨਾਂ ਨੇ ਕੇਵਲ ਭੇਸ-ਬਦਲੀ ਵਾਸਤੇ ਹੀ ਪਹਿਨੇ ਸਨ, ਲਾਹ ਵਗਾਏ ਤੇ ਉਹਨਾਂ ਵਿਚੋਂ ਬਹੁਤੇ ਸਾੜ ਸਿਟੇ..." ਅਗੇ ਤੁੱਕ ਬਦਲਣ ਦਾ ਪਰਸੰਗ ਇਹਨੇ ਵੀ ਲਿਖਿਆ ਹੈ । ਇਸ ਇਕੋ ਪੈਰੇ ਵਿਚੋਂ ਏਹ ਗੱਲਾਂ ਸਪੱਸ਼ਟ ਹੋ ਰਹੀਆਂ ਹਨ ਕਿ ਨੰ: (੧) ਮੁਗ਼ਲ ਫ਼ੌਜ ਗੁਰੂ ਜੀ ਦਾ ਪਿੱਛਾ ਕਰ ਰਹੀ ਸੀ ਜਿਸ ਤੋਂ ਗੁਰੂ ਜੀ ਅਵੇਸਲੇ ਨਹੀਂ ਸਨ, ਨੰ: ੨ ਨੀਲੇ ਕਪੜੇ

ਗੁਰੂ ਜੀ ਨੇ ਭੇਸ ਬਦਲੀ ਲਈ ਹੋ ਪਹਿਨੇ ਸਨ। ਭੇਸ ਬਦਲੀ ਦਾ ਸ਼ਬਦ ਇਥੇ ਵਿਸ਼ੇਸ਼ ਰਾਜਨੀਤਕ ਚਾਲ ਦਾ ਸੂਚਕ ਹੈ। ਨੰ: ੩. ਨੀਲੇ ਬਸਤਰ ਸਾੜ ਕੇ ਆਸਾ ਦੀ ਵਾਰ ਵਿਚਲੀ ਤੁੱਕ ਬਦਲਣ ਦਾ ਐਲਾਨ ਵੀ ਕਰ ਦਿਤਾ।

ਆਮ ਸਿੱਖ ਭਰਾ ਦਮਦਮੀਂ ਬੀੜ ਨੂੰ ਗੁਰੂ ਗੋਬਿੰਦ ਸਿੰਘ ਵਲੋਂ ਗੁਰਗਦੀ ਦਿਤੇ ਜਾਣ ਦੀ ਗੱਲ ਕਰਦੇ ਹਨ, ਜੋ ਬਹੁਤ ਅਜੋਕੀ ਸਿਧ ਹੁੰਦੀ ਹੈ ਇਸ ਦਾ ਇਕ ਸਬੂਤ ਤਾਂ ਏਹ ਹੈ ਕਿ ਸੰਮਤ ੧੯੧੬-੧੭ ਬਿਕ੍ਰਮੀ ਵਿਚ ਕੋਹਿਨੂਰ ਯੰਤਰਾ ਇਲਯ, ਲਾਹੌਰ ਦਰਵਾਜ਼ਾ ਸ਼ੇਰਾਂ ਦੇ ਮਾਲਕ ਲਾਲਾ ਹਰ ਸੁਖਰਾਇ ਜੀ ਨੇ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਛਾਪਣ ਦੀ ਸਲਾਹ ਕੀਤੀ ਤੇ ਅਕਾਲ ਤਖਤ ਆ ਕੇ ਪੰਥ ਪਾਸੋਂ ਇਹ ਪੁਛਿਆ ਕਿ ਕਿਹੜੀ ਬੀੜ ਛਾਪੀ ਜਾਵੇ ਤਦ ਪੰਥ ਵਿਚ ਇਸ ਗੱਲ ਤੇ ਵਿਚਾਰ ਕੀਤੀ ਗਈ ਤੇ ਫੈਸਲਾ ਇਸ ਗੱਲ ਤੇ ਹੋਇਆ ਕਿ ਤਿੰਨਾਂ ਬੀੜਾਂ ਦੇ ਨਾਮ ਵਖੋ ਵਖ ਪਰਚੀਆਂ ਤੇ ਲਿਖ ਕੇ ਸਰੋਵਰ ਵਿਚ ਸਿਟ ਦਿਤੇ ਜਾਣ ਜਿਹੜੀ ਪਰਚੀ ਤਰ ਪਵੇ ਓਹੀ ਬੀੜ ਛਾਪੀ ਜਾਵੇ। ਇਸ ਦਾ ਭਾਵ ਹੈ ਕਿ ੧੯੧੬-੧੭ ਬਿਕ੍ਰਮੀ ਤਕ ਇਸ ਬੀੜ ਦੀ ਪਰਮਾਣਿਕਤਾ ਆਦਿ ਬਾਰੇ ਪੰਥ ਵਿਚ ਕਿਸੇ ਨੂੰ ਵੀ ਨਹੀਂ ਸੀ ਪਤਾ। ਫਿਰ ਅੱਜ ਤੋਂ ਕੁਝ ਵਰ੍ਹੇ ਪਹਿਲਾਂ ਤਕ, ਜੋ ਵੀ ਬੀੜਾਂ ਛਪਦੀਆਂ ਰਹੀਆਂ ਹਨ ਉਹਨਾਂ ਤੇ 'ਕਰਤਾਰਪੁਰੀ ਬੀੜ ਨਾਲ ਸੋਧ ਕੇ ਛਾਪੀ ਗਈ' ਦਾ ਸੰਕੇਤ ਵੀ ਛਪਿਆ ਹੋਇਆ ਹੁੰਦਾ ਸੀ। ਜੇ ਦਮਦਮੀਂ ਬੀੜ ਦੀ ਹੋਂਦ ਉਦੋਂ ਹੁੰਦੀ ਤਾਂ ਇਉਂ ਵੀ ਨਹੀਂ ਸੀ ਹੋਣਾ ਚਾਹੀਦਾ।

ਅਸਲ ਗੱਲ ਤਾਂ ਏਹ ਹੈ ਕਿ ਗੁਰੂ ਸਾਹਿਬ ਨੇ ਦਮਦਮੇ ਦੇ ਸਥਾਨ ਤੇ ਕੋਈ ਬੀੜ ਉਚਾਰਨ ਨਹੀਂ ਕੀਤੀ। ਗੁਰੂ ਜੀ

ਤਾਂ ਖ਼ਤਰਨਾਕ ਹਾਲਤ ਵਿਚ ਚਮਕੌਰ ਤੋਂ ਨਿਕਲੇ ਸਨ। ਸ਼ਾਹੀ ਫ਼ੌਜਾਂ ਵਲੋਂ ਪਿੱਛਾ ਕੀਤੇ ਜਾਣ ਦੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ। ਸਗੋਂ ਮੈਕਾਲਫ਼ ਤਾਂ ਲਿਖਦਾ ਹੈ, "ਸਤਿਗੁਰਾਂ ਨੇ ਸੁਣਿਆ ਕਿ ਵਜ਼ੀਰ ਖਾਨ ਦੀ ਫ਼ੌਜ ਉਹਨਾਂ ਦਾ ਬੜੀ ਤੇਜ਼ੀ ਨਾਲ ਪਿੱਛਾ ਕਰ ਰਹੀ ਹੈ ਇਸ ਲਈ ਕਪੂਰੇ ਤੋਂ ਚਲ ਕੇ ਉਹਨਾਂ ਨੇ ਢਿਲਵੀਂ ਜੋ ਓਥੋਂ ੪ ਮੀਲ ਦੱਖਣ ਪੱਛਮ ਵਲ ਸੀ, ਜਾ ਪਨਾਹ ਲਈ।" ਤਾਂ ਹੀ ਤਾਂ ਸਾਬੋ ਕੀ ਤਲਵੰਡੀ ਆਪਣੇ ਕਿਆਮ ਸਮੇਂ ਆਪ ਦਿਨ ਅਕਸਰ ਜੰਗਲਾਂ ਵਿਚ ਫਿਰ ਕੇ ਬਤੀਤ ਕਰਦੇ ਸਨ। ਇਸ ਤਰ੍ਹਾਂ ਦੀ ਸਥਿਤੀ ਵਿਚ, ੧੪੩੦ ਸਫ਼ੇ ਦੀ ਬੀੜ ਨੂੰ ਆਪਣੀ ਆਤਮਿਕ ਤੇ ਦੈਵੀ ਸ਼ਕਤੀ ਵਰਤ ਕੇ ਕਰਾਮਾਤੀ ਢੰਗ ਨਾਲ ਉਚਾਰਨ ਕਰਨਾ ਇਨਾਂ ਸੌਖਾ ਨਹੀਂ ਸੀ ਜਿਨਾਂ ਸਾਡੇ ਖ਼ਾਲਸੇ ਨੇ ਕਿਆਸ ਕਰ ਲਿਆ ਹੈ। ਫਿਰ ਇਸੇ 'ਅਲੌਕਿਕ' ਤੇ 'ਕਰਾਮਾਤੀ ਸ਼ਕਤੀ' ਦੀ ਵਰਤੋਂ ਨੂੰ ਇਸ ਪਰਸੰਗ ਤੋਂ ਬਿਨਾਂ ਬਾਕੀ ਸਭ ਪਰਸੰਗਾਂ ਤੇ ਸਾਖੀਆਂ ਵਿਚ ਨਿੰਦਿਆ ਜਾਂਦਾ ਹੈ ਕਿਉਂਕਿ ਵਰਤਮਾਨ ਸਿੱਖ ਵਿਦਵਾਨ ਆਪ ਅਜਿਹੀ ਸ਼ਕਤੀ ਦੇ ਵਿਸ਼ਵਾਸੀ ਨਹੀਂ ਰਹੇ। ਜੇ ਹੋਰ ਕਿਤੇ ਵੀ ਗੁਰੂ ਜੀ ਨੇ ਸ਼ਕਤੀ ਦਿਖਾਉਣ ਦਾ ਵਿਰੋਧ ਕੀਤਾ ਸੀ ਤਾਂ ਕੇਵਲ ਇਥੇ ਹੀ ਉਸ ਸ਼ਕਤੀ ਦੀ ਵਰਤੋਂ ਕਿਉਂ ਤੇ ਕਿਵੇਂ ਯੋਗ ਠਹਿਰਾਈ ਜਾ ਸਕਦੀ ਹੈ ?

"ਕੂੜ ਨਾ ਪੁਜੇ ਸੱਚ ਨੂੰ ਸੌ ਘਾੜਤ ਘੜੀਏ" ਦੇ ਵਾਕ ਅਨੁਸਾਰ ਝੂਠ ਝੂਠ ਹੀ ਰਹਿੰਦਾ ਹੈ। ਪ੍ਰਸੰਗ ਇਸ ਤਰ੍ਹਾਂ ਘੜਿਆ ਗਿਆ ਹੈ ਕਿ ਮਨੀ ਸਿੰਘ ਜੀ ਨੇ ਦਮਦਮੀ ਬੀੜ ਦੇ ਲਿਖਣ ਦੀ ਸੇਵਾ ਕੀਤੀ ਸੀ, ਪਰ ਕੁਇਰ ਸਿੰਘ ਆਪਣੇ ਰਚਿਤ ਗੁਰ ਬਿਲਾਸ ਦਾ ਆਧਾਰ ਹੀ ਭਾਈ ਮਨੀ ਸਿੰਘ ਤੋਂ

ਸੁਣੇ ਇਤਿਹਾਸ ਅਤੇ ਪਰਸੰਗਾਂ ਤੇ ਦਸਦਾ ਹੈ। ਹੈਰਾਨੀ ਦੀ ਗੱਲ ਹੈ ਕਿ ਕੁਇਰ ਸਿੰਘ ਨੇ ਇੰਨੇ ਵਡੇ ਗ੍ਰੰਥ ਵਿਚ ਕਿਤੇ ਵੀ ਇਹ ਭਿਣਕ ਤਕ ਨਹੀਂ ਪਾਈ ਕਿ ਭਾਈ ਮਨੀ ਸਿੰਘ ਨੇ ਦਮਦਮੇ ਕੋਈ ਅਜਿਹੀ ਸੇਵਾ ਕੀਤੀ ਸੀ। ਇੰਨੀ ਅਹਿਮ ਘਟਨਾ ਭਾਈ ਜੀ ਕੁਇਰ ਸਿੰਘ ਨੂੰ ਦਸਣੋਂ ਤੇ ਅਗੋਂ ਇਹ ਲੇਖਕ ਲਿਖਣੋਂ ਕਿਵੇਂ ਕੁਤਾਹੀ ਕਰ ਗਿਆ? ਇਹੋ ਹਾਲ ਗੁਰ ਬਿਲਾਸ ਸੁਖਾ ਸਿੰਘ ਤੇ ਗੁਰ ਪ੍ਰਤਾਪ ਸੂਰਜ ਦਾ ਹੈ। ਇਕ ਹੋਰ ਖੋਜੀ ਸਵਾਮੀ ਹਰਨਾਮ ਦਾਸ ਉਦਾਸੀਨ ਦੇ ਸ਼ਬਦਾਂ ਵਿਚ: "ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ (ਦਮਦਮੇਂ) ਕੋਈ ਬੀੜ ਲਿਖਵਾਉਂਦੇ ਤਾਂ ਭਾਈ ਮਨੀ ਸਿੰਘ ਜੀ ਗੁਰੂ ਜੀ ਤੋਂ ਵਖਰੀ ਬੀੜ ਕਿਵੇਂ ਲਿਖ ਸਕਦੇ ਸਨ?"

(ਪੁਰਾਤਨ ਬੀੜਾਂ ਤੇ ਵਿਚਾਰ ੧-੧੨੯)

ਇਕ ਗੱਲ ਏਹ ਵੀ ਵਿਚਾਰਨ ਯੋਗ ਹੈ ਕਿ ਜਦੋਂ ਗੁਰੂ ਅਰਜਨ ਦੇਵ ਜੀ ਨੇ ਆਦਿ ਬੀੜ ਤਿਆਰ ਕੀਤੀ ਸੀ ਤਾਂ ਉਸ ਦੇ ਪਹਿਲੇ ਪ੍ਰਕਾਸ਼ ਦਿਵਸ ਤੇ ਕਿੰਨਾ ਵਡਾ ਇਕੱਠ ਸਦਿਆ ਗਿਆ ਸੀ। ਏਸ ਸਾਰੀ ਘਟਨਾਂ ਸੰਬੰਧੀ ਇਤਿਹਾਸ ਵਿਚ ਪਰਸੰਗ ਵੀ ਲਿਖੇ ਮਿਲਦੇ ਹਨ, ਪਰ ਜੇ ਗੁਰੂ ਗੋਬਿੰਦ ਸਿੰਘ ਜੀ ਕੋਈ ਬੀੜ ਰਚਦੇ ਤਦ ਉਸ ਦਾ ਓਵੇਂ ਆਦਰ ਸਤਿਕਾਰ ਕਰ ਕੇ ਸੰਗਤਾਂ ਵਿਚ ਇਸ ਨਵੀਂ ਬੀੜ ਦੀ ਪਰਸਿਧੀ ਲਈ ਕੋਈ ਸਮਾਗਮ ਰਚ ਕੇ ਹੁਕਮ ਨਾ ਕਰਦੇ?

ਭਾਈ ਮਨੀ ਸਿੰਘ ਵਲੋਂ ਲਿਖੀ ਗਈ ਕੇਵਲ ਇਹੋ ਬੀੜ ਹੈ ਜਿਸ ਨੂੰ ਸਵਾਮੀ ਜੀ ਨੇ "ਵਖਰੀ ਬੀੜ" ਕਿਹਾ ਹੈ ਤੇ ਜਿਸ ਨੂੰ ਆਮ ਲੋਕੀਂ ਦਮਦਮੀ ਬੀੜ ਕਹਿੰਦੇ ਹਨ। ਇਸ ਬੀੜ ਵਿਚ ਆਦਿ ਬਾਣੀ ਨੂੰ ਕਰਤਾ-ਕ੍ਰਮ ਅਨੁਸਾਰ ਇਕ ਥਾਂ ਇਕੱਠਿਆਂ ਕੀਤਾ ਗਿਆ ਹੈ ਨਾਕਿ ਰਾਗ ਕ੍ਰਮ-

ਅਨੁਸਾਰ ਤੇ ਸ਼ਬਦ ਮਹਲਾ ਦੀ ਥਾਂ ਪਾਤਸ਼ਾਹੀ ਲਿਖਿਆ ਗਿਆ ਹੈ। ਦਸਮ ਪਾਤਸ਼ਾਹ ਜੀ ਦੀ ਬਾਣੀ ਤੇ ਆਦਿ ਗੁਰੂ ਸਾਹਿਬਾਂ ਦੀ ਬਾਣੀ ਇਸ ਵਿਚ ਇਕੱਠੀਆਂ ਹਨ। ਮੁਹੰਮਦ ਲਤੀਫ਼ ਸਮੇਤ ਹੋਰ ਅੰਗਰੇਜ਼ ਲੇਖਕਾਂ ਨੇ ਵੀ ਜਿਸ "ਦਸਵੇਂ ਪਾਤਸ਼ਾਹ ਕਾ ਗ੍ਰੰਥ" ਦਮਦਮੇ ਲਿਖੇ ਜਾਣ ਦਾ ਜ਼ਿਕਰ ਕੀਤਾ ਹੈ : ਓਹ ਏਹੋ ਵਖਰੀ "ਬੀੜ" ਹੀ ਸਾਬਤ ਹੁੰਦੀ ਹੈ।

ਕਈ ਇਤਿਹਾਸ ਲੇਖਕਾਂ ਨੇ ਏਹ ਵੀ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਇਸ ਦਮਦਮੀ ਬੀੜ ਵਿਚ ਹੀ ਗੁਰੂ ਤੇਗ ਬਹਾਦਰ ਦੀ ਬਾਣੀ ਚੜ੍ਹਾਈ ਸੀ ਪਰ ਏਹ ਗੱਲ ਦਲੀਲ ਤੇ ਵਿਚਾਰ ਦੀ ਕਸਵਟੀ ਤੇ ਪੂਰੀ ਨਹੀਂ ਉਤਰਦੀ ਕਿਸੇ ਵੀ ਗੁਰੂ ਸਾਹਿਬ ਕੋਲ ਗਦੀ ਤੇ ਬੈਠਨ ਤੋਂ ਪਿਛੋਂ ਪਹਿਲਾਂ ਏਹੀ ਕੰਮ ਹੁੰਦਾ ਸੀ ਕਿ ਓਹ ਆਪਣੇ ਤੋਂ ਪਹਿਲੇ ਗੁਰੂ ਜੀ ਦੀ ਬਾਣੀ ਗ੍ਰੰਥ ਵਿਚ ਦਰਜ ਕਰੇ। ਤੇ ਗੁਰੂ ਗੋਬਿੰਦ ਸਿੰਘ ਵਰਗੇ ਇਨਕਲਾਬੀ ਗੁਰੂ ਕੋਲੋਂ ਏਹ ਆਸ ਕਰਨੀ ਕਿ ਉਹਨਾਂ ਨੇ ੧੭੩੨ ਵਿਚ ਗਦੀ ਤੇ ਬੈਠਣ ਪਿਛੋਂ ੧੭੬੩ ਤਕ ਨਾਵੇਂ ਪਾਤਸ਼ਾਹ ਜੀ ਦੀ ਬਾਣੀ ਚੜ੍ਹਾਉਣ ਲਈ ਦਮਦਮੇ ਜਾਣ ਦੇ ਸਮੇਂ ਦੀ ਹੀ ਉਡੀਕ ਕੀਤੀ ਹੋਵੇ, ਫਿਰ ਜਦੋਂ ਚਾਰੇ ਪਾਸੇ ਅਰਾਜਕਤਾ ਫ਼ੈਲੀ ਹੋਈ ਸੀ ਤੇ ਪਤਾ ਨਹੀਂ ਸੀ ਕਿ ਕਦੋਂ ਕੀ ਹੋਣਾ ਹੈ ? ਕਿਸੇ ਵੀ ਤਰ੍ਹਾਂ ਮੰਨਣ ਵਿਚ ਨਹੀਂ ਆਉਂਦੀ। ਕੇਸਰ ਸਿੰਘ ਛਿਬਰ ਜੀ ਦੇ ਬੰਸਾਵਲੀ ਨਾਮੇ ਦੇ ਚਰਨ ਦਸਵੇਂ ਅਨੁਸਾਰ ਸਰਦਾਰ ਰਣਧੀਰ ਸਿੰਘ ਰੀਸਰਚ ਸਕਾਲਰ ਦੇ ਸ਼ਬਦਾਂ ਵਿਚ "ਦਸਵੇਂ ਪਾਤਸ਼ਾਹ ਨੇ ਗੁਰਗਦੀ ਬਿਰਾਜਣ ਤੋਂ ਬਾਅਦ, ਆਦਿ ਗ੍ਰੰਥ ਸਾਹਿਬ ਭੀ, ਨੌਵੇਂ ਮਹਲੇ ਦੀ ਬਾਣੀ ਸ਼ਾਮਲ ਕਰ ਕੇ ਦੁਬਾਰਾ ਲਿਖਵਾਇਆ ਸੀ।" ਤੇ ਇਹ ਗੱਲ ਬਹੁਤ ਢੁਕਵੀਂ ਲਗਦੀ ਹੈ।

ਸੋ ਦਮਦਮੀਂ ਬੀੜ ਦੀ ਕਾਢ ਬਿਲਕੁਲ ਨਵੀਂ ਤੇ ਬਣਾਉਟੀ ਹੈ। ਸਵਾਮੀ ਹਰਨਾਮ ਦਾਸ ਜੀ ਕਹਿੰਦੇ ਹਨ, ਪਰੰਤੂ ਉਹਨਾਂ (ਭਾਈ ਸੰਤੋਖ ਸਿੰਘ ਆਦਿ) ਦੇ ਨਾਂ ਲਿਖਣ ਦਾ ਭਾਵ ਏਹੋ ਹੈ ਕਿ ਇਹ ਪ੍ਰਸੰਗ ਉਸ ਵੇਲੇ ਪ੍ਰਚਲਤ ਨਹੀਂ ਸੀ। ਪਿਛੋਂ ਹੀ ਲੋਕਾਂ ਨੇ ਘੜ ਲਿਆ ਹੈ। ਕਈ ਪ੍ਰਸੰਗ ਮੌਜੂਦਾ ਸਮੇਂ ਦੇ ਵਿਦਵਾਨ ਡਾ: ਭਾਈ ਵੀਰ ਸਿੰਘ ਜੀ (ਅੰਮ੍ਰਿਤਸਰ) ਨੇ ਵੀ ਘੜੇ ਹਨ......।

ਸ੍ਰੀ ਦਮਦਮੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਭਾਈ ਮਨੀ ਸਿੰਘ ਜੀ ਤੋਂ ਬੀੜ ਲਿਖਵੌਣ ਦਾ ਪ੍ਰਸੰਗ ਵੀ ਨਵਾਂ ਜਜ਼ਬਾ ਹੈ। ਵਾਸਤਵ ਪ੍ਰਸੰਗ ਨਹੀਂ।" (੧੨੯)

ਦਮਦਮੀਂ ਬੀੜ ਦੀ ਕਾਢ ਕੱਢਣ ਦੀ ਲੋੜ ਕਿਉਂ ਪਈ ? ਸਿਰਫ਼ ਗੁਰ-ਗੱਦੀ ਦੀ ਵਾਰਸ ਬਨੌਣ ਲਈ। ਪਰ ਉਪਰੋਕਤ ਵਿਚਾਰ ਤੋਂ ਸੂਝਵਾਨ ਪਾਠਕ ਇਸ ਸਿੱਟੇ ਤੇ ਪੁਜੇਗਾ ਕਿ ਜੇ ਦਮਦਮੇ ਕੋਈ ਬੀੜ ਉਚਾਰੀ ਹੀ ਨਹੀਂ ਗਈ ਤਾਂ ਉਸ ਨੂੰ ਗੱਦੀ ਕਿਸ ਤਰ੍ਹਾਂ ਦੇ ਦਿਤੀ ਗਈ ? ਫਿਰ ਅਚੰਭੇ ਵਾਲੀਆਂ ਗੱਲਾਂ ਇਹ ਵੀ ਹਨ ਕਿ ਦਮਦਮੇਂ ਤੋਂ ਨਦੇੜ ਵਲ ਜਾਣ ਸਮੇਂ ਕਿਸੇ ਬੀੜ ਦਾ ਗੁਰੂ ਸਾਹਿਬ ਦੇ ਨਾਲ ਹੋਣ ਦਾ ਸੰਕੇਤ ਕੋਈ ਨਹੀਂ ਮਿਲਦਾ। ਜੇ ਬੀੜ ਦੱਖਣ ਦੇ ਇਸ ਸਫ਼ਰ ਵਿਚ ਗੁਰੂ ਜੀ ਦੇ ਨਾਲ ਹੁੰਦੀ ਤਾਂ ਕੋਈ ਇਤਿਹਾਸਕਾਰ ਤਾਂ ਇਹ ਲਿਖਦਾ ਕਿ ਇਸ ਬੀੜ ਦੇ ਸਤਿਕਾਰ ਵਜੋਂ ਇੰਨੇ ਲੰਮੇ ਤੇ ਬਿਖੜੇ ਸਫਰਾਂ ਵਿਚ ਇਹਦੇ ਲਜਾਣ ਦਾ ਤੇ ਫਿਰ ਹਰ ਪੜਾਉ ਤੇ ਸੰਭਾਲਨ ਦਾ ਕੀ ਪ੍ਰਬੰਧ ਹੋਇਆ। ਹਰ ਪੜਾਉ ਤੇ ਇਸ ਦੇ ਪ੍ਰਕਾਸ਼ ਦਾ ਕੀ ਪ੍ਰਬੰਧ ਸੀ ਆਦਿ। ਸਵਾਲ ਤਾਂ ਇਹ ਹੈ ਕਿ ਬੇਦਾਵਾ ਸਾਂਭਣ ਦਾ ਪ੍ਰਸੰਗ ਤਾਂ ਹਰ ਇਤਿਹਾਸ ਵਿਚੋਂ ਮਿਲ ਜਾਂਦਾ

ਹੈ। ਇਹ ਬੇਦਾਵਾ ਇਕ ਕਾਗ਼ਜ ਦਾ ਪੁਰਜਾ ਸੀ ਤੇ ਜੇਬ ਵਿਚ ਹੀ ਰੱਖਿਆ ਜਾ ਸਕਦਾ ਸੀ — ਇਸ ਦਾ ਸੰਬੰਧ ਵੀ ਕੇਵਲ ੪੦ ਸਿੱਖਾਂ ਨਾਲ ਹੀ ਸੀ। ਪਰ ੧੪੩੦ ਪੰਨਿਆਂ ਦੀ ਇੰਨੀ ਵੱਡੀ ਬੀੜ ਜਿਸ ਦਾ ਸਬੰਧ ਸਾਰੇ ਸਿੱਖ ਪੰਥ ਨਾਲ ਹੋਣਾ ਸੀ — ਦਾ ਕੋਈ ਪ੍ਰਸੰਗ ਵੀ ਨਹੀਂ ਮਿਲਦਾ। ਨਾਹੀ ਨਦੇੜ ਵਿਚ ਕਿਸੇ ਬੀੜ ਦੇ ਪਹਿਲਾਂ ਤੋਂ ਹੀ ਮੌਜੂਦ ਹੋਣ ਦੀ ਹੀ ਸੂਝ ਮਿਲਦੀ ਹੈ। ਇਹ ਹੋ ਵੀ ਨਹੀਂ ਸਕਦੀ ਕਿਉਂਕਿ ਇਕ ਪਲ ਲਈ ਜੇ ਇਹ ਕਿਆਸ ਕਰ ਵੀ ਲਿਆ ਜਾਵੇ ਕਿ ਬੀੜ ਦਮਦਮੇ ਉਚਾਰਨ ਕੀਤੀ ਗਈ ਸੀ ਤਦ ਗੁਰੂ ਸਾਹਿਬ ਤੋਂ ਪਹਿਲਾਂ ਹੀ ਇਹ ਬੀੜ ਨਦੇੜ ਕਿਸੇ ਵੀ ਤਰ੍ਹਾਂ, ਪੁਜ ਹੀ ਨਹੀਂ ਸੀ ਸਕਦੀ। ਸੋ ਇਹ ਸੰਭਾਵਨਾ ਵੀ ਰਦ ਹੋ ਜਾਣ ਤੇ ਇਕ ਹੋਰ ਘਾੜਤ ਸਾਹਮਣੇ ਆਉਂਦੀ ਹੈ ਇਹ ਕਿ ਬਾਬਾ ਦੀਪ ਸਿੰਘ ਜੀ ਨੇ ਇਹ ਬੀੜ ਦਾ ਉਤਾਰਾ ਕਰਵਾ ਲਿਆ ਸੀ ਲਿਖਾਰੀ ਲਾ ਕੇ। ਇਸ ਤੋਂ ਬਿਨਾਂ ਉਸ ਬੀੜ ਵਿਚ ਕਈ ਸ਼ਬਦ ਅਜਿਹੇ ਵੀ ਹਨ ਜੋ ਵਰਤਮਾਨ ਪ੍ਰਚਲਤ ਬੀੜਾਂ ਵਿਚ ਨਹੀਂ। ਜਾਂ ਜਿਨ੍ਹਾਂ ਦੇ ਪਾਠਾਂ ਦਾ ਫ਼ਰਕ ਹੈ — ਜਿਵੇਂ "ਰਣ ਝੁੰਝਨੜਾ ਗਾਉ ਸਖੀ" ਵਾਲਾ ਸ਼ਬਦ ਲਿਖ ਕੇ ੨੨ ਤੁਕਾਂ, ਤੇ ਪਿਛੋਂ ਹੜਤਾਲ ਫੇਰੀ ਹੋਈ ਹੈ। ਤੇ ੩੭੬ ਪੰਨੇ ਤੇ ਮੀਰਾਂ ਦਾ ਸ਼ਬਦ ਵੀ ਪੂਰਾ ਹੈ ਆਦਿ।

ਇਕ ਗੱਲ ਹੋਰ ਜੇ ਭਲਾ ਬਾਬਾ ਦੀਪ ਸਿੰਘ ਜੀ ਦੇ ਉਤਾਰਾ ਕਰਨ ਲਈ ਬੀੜ ਨੂੰ ਦਮਦਮੇ ਛੱਡ ਕੇ ਗੁਰੂ ਜੀ ਦੱਖਣ ਤੁਰ ਗਏ ਹੋਣ, ਤਦ ਬਾਬਾ ਦੀਪ ਸਿੰਘ ਜੀ ਨੇ ਇਹ ਬੀੜ ਕਿਵੇਂ, ਕਿਸ ਰਾਹੀਂ ਤੇ ਕਦੋਂ, ਨਦੇੜ ਪਹੁੰਚਾਈ? ਇਸ ਗੱਲ ਬਾਰੇ ਵੀ ਸਾਰੇ ਚੁੱਪ ਹਨ। ਦੂਜੇ ਬੰਨੇ — ਇਹ

ਵੀ ਕਿਹਾ ਜਾਂਦਾ ਹੈ, ਕਿ ਇਹ ਬੀੜ ਕੁਪ ਰਹੀੜੇ ਦੇ ਵਡੇ ਘਲੂਘਾਰੇ ਸਮੇਂ ੧੮੧੯ ਬਿ: ਵਿਚ ਲੁਟੀ ਗਈ ਸੀ। ਫਿਰ ਪ੍ਰਸ਼ਨ ਉਠਦਾ ਹੈ ਕਿ ਇਹ ਬੀੜ ਕੁਪ ਰਹੀੜੇ ਕਿਵੇਂ ਕਦੋਂ ਤੇ ਕਿਸ ਮੰਤਵ ਲਈ ਲਿਆਂਦੀ ਗਈ ? ਤੀਜੀ ਗੱਲ ਇਕ ਵਿਗਿਆਨਕ ਇਤਹਾਸਕਾਰ ਨੇ ਵੀ ਬੜੀ ਦਿਲਚਸਪ ਕੀਤੀ ਹੈ ਓਹ ਕਹਿੰਦੇ ਹਨ ਕਿ ਜੇ ਭਲਾ ਕੋਈ ਵੀ ਬੀੜ ਉਸ ਵੇਲੇ ਮੌਜੂਦ ਨਹੀਂ ਸੀ ਤਦ ਕੀ। ਗੁਰੂ ਜੀ ਬੀੜ ਦੀ ਗ਼ੈਰ ਮੌਜੂਦਗੀ ਵਿਚ ਉਹਨੂੰ ਗੱਦੀ ਨਹੀਂ ਸਨ ਦੇ ਸਕਦੇ ?

ਇਸ ਸਵਾਲ ਦੇ ਉੱਤਰ ਵਿਚ ਕਿ ਗੁਰਿਆਈ ਕਿਸ ਬੀੜ ਨੂੰ ਦਿਤੀ ਗਈ ਸੀ ? ਆਮ ਸਿੱਖ ਇਤਿਹਾਸਕਾਰ ਇਹ ਲਿਖਣ ਲਗ ਪਏ ਹਨ ਕਿ ਉਹ ਬੀੜ ਵੱਡੇ ਘਲੂਘਾਰੇ ਸਮੇਂ ਕੁਪ ਰਹੀੜੇ ਅਹਿਮਦਸ਼ਾਹ ਅਬਦਾਲੀ ਲੁਟ ਕੇ ਕਾਬਲ ਲੈ ਗਿਆ ਸੀ। ਇਹਨਾਂ ਲਿਖਾਰੀਆਂ ਵਿਚ ਗਿਆਨੀ ਗਿਆਨ ਸਿੰਘ ਵੀ ਸ਼ਾਮਲ ਹੈ। ਪਾਠਕ ਜ਼ਰਾ ਸੋਚ ਤੋਂ ਕੰਮ ਲੈਣ ਕਿ ਬੀੜ ਨੂੰ ਇਹਨਾਂ ਲੇਖਕਾਂ ਅਨੁਸਾਰ ਗੁਰ-ਗੱਦੀ ਦਿਤੀ ਗਈ ਨਦੇੜ ਵਿਚ ਤਾਂ ਓਹ ਬੀੜ ਕੁਪ ਰਹੀੜੇ (ਜਦੋਂ ਸਿੱਖ ਪੰਥ ਤੇ ਆਏ ਦਿਨ ਬਿਪਤਾ ਬਣੀ ਰਹਿੰਦੀ ਸੀ, ਤਦ ਕੀ ਕਾਰਨ ਉਤਪੰਨ ਹੋਇਆ ਕਿ ਬੀੜ ਇਥੇ ਲਿਆਂਦੀ ਗਈ) ਕੌਣ ਤੇ ਕਦੋਂ ਕੋਈ ਲਿਆਇਆ ? ਫਿਰ ਏਨੀ ਭਾਰੀ ਅਹਿਮੀਅਤ ਵਾਲੀ ਕਿਸੇ ਚੀਜ਼ ਦਾ ਖੁਸ ਜਾਣਾ ਤੇ ਉਸ ਦਾ ਲੁਟ ਦੇ ਮਾਲ ਵਿਚ ਜਿਕਰ ਨਾ ਹੋਣਾ ਵੀ ਹੈਰਾਨੀ ਤੇ ਦੁਬਿਧਾ ਜਨਕ ਹੈ। ਇਕ ਇਹ ਵੀ ਵਿਚਾਰ ਢੁਕਵਾਂ ਹੈ ਕਿ ਅਬਦਾਲੀ ਪੰਜਾਬੀ ਜਾਣਦਾ ਨਹੀਂ ਸੀ ਲੜਾਕਾ ਜਾਂ ਲੁਟੇਰਾ ਸੀ, ਵਿਦਵਾਨ ਅਤੇ ਖੋਜੀ ਨਹੀਂ ਸੀ ਫਿਰ ਉਹਦੀ ਮੁਖ ਦਿਲਚਸਪੀ ਸੀ ਧੰਨ ਮਾਲ ਲੁੱਟਣ ਦੀ। ਤਾਂ ਉਸ ਨੇ ਇਸ

ਬੀੜ ਤੋਂ ਕਿਹੜਾ ਪਾਠ ਕਰਨਾ ਸੀ, ਜਾਂ ਬਾਣੀ ਦੀ ਖੋਜ ਕਰਨੀ ਸੀ ? ਇਸ ਲਈ ਇਹ ਗੱਲ ਪੂਰੇ ਤੌਰ ਤੇ ਸੰਸੇ ਯੁਕਤ ਹੈ। ਸਾਡਾ ਇਸ ਸਬੰਧੀ ਇਹ ਸੰਸਾ ਭਾਈ ਕਾਨ੍ਹ ਸਿੰਘ ਜੀ ਇੰਜ ਨਵਿਰਤ ਕਰਦੇ ਲਿਖਦੇ ਹਨ "ਕਈ ਲੇਖਕਾਂ ਨੇ ਲਿਖਿਆ ਹੈ ਕਿ ਅਸਲ ਕਾਪੀ ਕਾਬਲ ਹੈ । ਪਰ ਅਸੀਂ ਗਵਰਨਮੈਂਟ ਦੀ ਮਾਰਫਤ ਪੂਰਾ ਨਿਰਣਾ ਕਰ ਲੀਤਾ ਹੈ ਕਿ ਕਾਬਲ ਇਹ ਜਿਲਦ ਨਹੀਂ ਹੈ। (ਮਹਾਨ ਕੋਸ਼ ਪੰਨਾ ੪੩੭) ਨਿਧਾਨ ਸਿੰਘ ਆਲਿਮ ਜੀ ਦੀ ਲਿਖਤ ਅਨੁਸਾਰ ਨਾਭਾ ਜੀ ਆਪ ਵੀ ਕਾਬਲ ਜਾ ਕੇ ਤਸੱਲੀ ਕਰ ਚੁੱਕੇ ਸਨ।

ਹੁਣ ਜਿਸ ਚੀਜ਼ ਦਾ ਅਸਲ ਹੀ ਗੁੰਮ ਹੈ ਉਸ ਦੀ ਨਕਲ ਦੀ ਵੀ ਕਿਵੇਂ ਤਸੱਲੀ ਹੋ ਸਕਦੀ ਹੈ ਕਿ ਇਹ ਨਕਲ ਕਿੰਨੀ ਠੀਕ ਤੇ ਕਿੰਨੀ ਗਲਤ ਹੈ ? ਸ਼ਾਇਦ ਇਸੇ ਕਰਕੇ ਬੀੜਾਂ ਦੇ ਅਨਗਿਣਤ ਭੇਦ ਤੇ ਪਾਠ ਭੇਦ ਹੋ ਗਏ ਹਨ। ਇਸ ਸਬੰਧ ਵਿਚ ਇਕ ਉਦਾਸੀ ਲੇਖਕ ਹਰਨਾਮ ਦਾਸ ਇਹ ਲਿਖਦਾ ਹੈ ਕਿ "ਗੁਰਤਾ ਬਾਰੇ ਭੰਸਲ ਭੂਸੇ ਖਾਂਦਿਆਂ ਕਦੀ ਕਾਬਲ ਬੀੜ ਹੈ, ਕਦੀ ਕੁਠਾਲੇ ਹੈ, ਕਦੀ ਕੋਈ ਬੀੜ ਕਦੀ ਕੋਈ ਬੀੜ ਪ੍ਰਸਿੱਧ ਕਰਨ ਦਾ ਯਤਨ ਕਰਦੇ ਹਨ, ਪਰੰਤੂ ਝੂਠ ਝੂਠ ਹੀ ਸਾਬਤ ਹੋ ਜਾਂਦਾ ਹੈ । ਭਾਵੇਂ ਸਾਬਤ ਓਹ ਦੇਰ ਨਾਲ ਹੋ ਸਕੇ।" (੧੩੯)

ਪਾਠਕਾਂ ਦੇ ਧਿਆਨ ਗੋਚਰੀ ਇਕ ਹੋਰ ਅਜਿਹੀ ਗੱਲ ਹੈ, ਜਿਸ ਦਾ ਇਸੇ ਸੰਬੰਧ ਵਿਚ ਏਥੇ ਜ਼ਿਕਰ ਕਰਨਾ ਬਣਦਾ ਹੈ। ਕੁਝ ਚਿਰ ਤੋਂ, ਅੰਗਰੇਜ਼ ਦੇ ਚਲੇ ਜਾਣ ਪਿਛੋਂ ਆਮ ਗੁਰਦਵਾਰਿਆਂ ਵਿਚ ਅਰਦਾਸ ਕਰਨ ਪਿਛੋਂ ਕੁਝ ਦੋਹਿਰੇ ਪੜ੍ਹਨ ਦਾ ਰਿਵਾਜ ਪਰਚਲਤ ਹੋ ਗਿਆ ਹੈ। ਅੰਗਰੇਜ਼ਾਂ ਦੇ ਰਾਜ ਕਾਲ ਸਮੇਂ ਵੀ ਅਰਦਾਸ ਪਿਛੋਂ ਕੁਝ ਨਾ ਕੁਝ ਪੜ੍ਹਿਆ

ਜ਼ਰੂਰ ਜਾਂਦਾ ਸੀ, ਪਰ ਓਹ ਹੁੰਦਾ ਸੀ, 'ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ' ਦੇਸ਼ ਭਗਤਾਂ ਵਲੋਂ ਉਸ ਗੱਲ ਦਾ ਕੀਰਤਨ ਸੋਹਿਲਾ ਪੜ੍ਹ ਦੇਣ ਪਿਛੋਂ ਹੁਣ ਉਹ ਥਾਂ 'ਆਗਿਆ ਭਈ ਅਕਾਲ ਕੀ' ਵਾਲੇ ਕੁਝ ਦੋਹਰਿਆਂ ਨੇ ਮਲ ਲਈ ਹੈ। ਆਮ ਲੋਕਾਂ ਵਿਚ ਇਸ ਸੰਬੰਧੀ ਏਹੋ ਪ੍ਰਚਾਰ ਕੀਤਾ ਜਾਂਦਾ ਹੈ ਕਿ ਏਹ ਸ੍ਰੀ ਮੁਖ ਵਾਕ ਬਾਣੀ ਹੈ। ਸਗੋਂ ਕਈ ਪੜ੍ਹੇ-ਲਿਖੇ, ਗਿਆਨੀ ਤੇ ਪਾਠੀ ਸੱਜਣ ਵੀ ਇਸ ਵਹਿਮ ਦਾ ਸ਼ਿਕਾਰ ਹੋਏ ਵੇਖੇ ਜਾਂਦੇ ਹਨ। ਦੁਖ ਦੀ ਗੱਲ ਤਾਂ ਇਹ ਹੈ ਕਿ ਆਮ ਲੋਕ ਨਾ ਤਾਂ ਪਾਠੀ ਹੁੰਦੇ ਹਨ ਨਾ ਹੀ ਇਤਿਹਾਸ ਘੋਖੀ। ਉਹਨਾਂ ਨੇ ਜਿਵੇਂ ਕੋਈ ਗੱਲ ਸੁਣ ਲਈ ਤਿਵੇਂ ਹੀ ਮੰਨ ਲੈਣੀ ਹੁੰਦੀ ਹੈ। ਤੇ ਇਸੇ ਕਰ ਕੇ ਇਹਨਾਂ ਦੋਹਰਿਆਂ ਦਾ ਬਹੁਤਾ ਪਰਚਾਰ ਹੋ ਗਿਆ ਹੈ। ਗੁਰਦਵਾਰਿਆਂ ਵਿਚ ਬੈਠੇ ਗ੍ਰੰਥੀ ਤੇ ਕਾਲਜਾਂ ਵਿਚ ਪੜ੍ਹਾਉਂਦੇ ਪਰੋਫ਼ੈਸਰ ਵੀ ਅਜਿਹੇ ਲੋਕਾਂ ਵਿਚ ਸ਼ਾਮਲ ਹਨ, ਜਿਨ੍ਹਾਂ ਨੂੰ ਇਹ ਨਹੀਂ ਪਤਾ ਕਿ 'ਆਗਿਆ ਭਈ ਅਕਾਲ ਕੀ' ਵਾਲੇ ਦੋਹਿਰੇ ਲਿਖੇ ਹੋਏ ਕਿਸ ਦੇ ਹਨ ਤੇ ਲਏ ਹੋਏ ਕਿਥੋਂ ਹਨ ?

ਮੁੱਢ ਵਿਚ ਹੀ ਅਸੀਂ ਇਹ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਏਹ ਦੋਹਿਰੇ ਸ੍ਰੀ ਮੁਖ ਵਾਕ ਨਹੀਂ ਕਿਉਂਕਿ ਇਹ ਨਾਂ ਤਾਂ ਆਦਿ ਬਾਣੀ, ਦਸਮ ਬਾਣੀ, ਭਾਈ ਗੁਰਦਾਸ ਰਚਿਤ ਬਾਣੀ ਵਿਚੋਂ ਮਿਲਦੇ ਹਨ ਤੇ ਨਾ ਹੀ ਕਿਸੇ ਹੋਰ ਅਜਿਹੇ ਸਵਤਾ ਪ੍ਰਮਾਣ ਗ੍ਰੰਥ ਵਿਚੋਂ। ਹੁਣ ਸੁਭਾਵਕ ਹੀ ਸਵਾਲ ਪੈਦਾ ਹੁੰਦਾ ਹੈ ਕਿ ਫਿਰ ਏਹ ਆਏ ਕਿਥੋਂ ?

ਸਿੱਖਾਂ ਵਿਚ ਬਹੁਤ ਸਾਰੇ ਪ੍ਰਸਿਧ ਨਾਵਾਂ ਤੇ ਰਹਿਤਨਾਮੇ ਪਰਚਲਤ ਕੀਤੇ ਹੋਏ ਹਨ ਜਿਨ੍ਹਾਂ ਵਿਚ ਬਹੁਤੇ ਪ੍ਰਸਿਧ ਚੋਪਾ ਸਿੰਘ, ਨੰਦ ਲਾਲ, ਦੇਸਾ ਸਿੰਘ, ਦਇਆ ਸਿੰਘ ਆਦਿ

ਦੇ ਨਾਮ ਕਾਫ਼ੀ ਉਘੇ ਹਨ । ਇਹਨਾਂ ਦੇ ਨਾਲ ਹੀ ਇਕ ਰਹਿਤਨਾਮਾ ਪ੍ਰਹਿਲਾਦ ਸਿੰਘ ਦੇ ਨਾਂ ਤੇ ਵੀ ਰਚਿਆ ਮਿਲਦਾ ਹੈ । ਇਹ ਪ੍ਰਹਿਲਾਦ ਸਿੰਘ ਕਿਥੋਂ ਦਾ ਜੰਮਪਲ ਸੀ, ਕਿਥੇ ਤੇ ਕੀ ਕਰਦਾ ਸੀ, ਗੁਰੂ ਘਰ ਵਿਚ ਕਦੋਂ ਤੇ ਕਿਵੇਂ ਆਇਆ । ਆਕਾਸ਼ ਵੇਲ ਵਾਂਗ ਇਸ ਦੀ ਜੜ੍ਹ ਦਾ ਵੀ ਕੁਝ ਪਤਾ ਸੁਰ ਨਹੀਂ ਮਿਲਦਾ । ਰਹਿਤਨਾਮੇ ਵਿਚੋਂ ਕੇਵਲ ਇੰਨਾ ਕੁ ਹੀ ਪਤਾ ਲਗਦਾ ਹੈ ਕਿ ਇਹ ਸ੍ਰੀਮਾਨ ਜੀ ਬ੍ਰਹਮਣ ਭਾਈਚਾਰੇ ਵਿਚੋਂ ਸਨ ਤੇ ਨਦੇੜ ਦੇ ਆਪਣੇ ਕਿਆਮ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਜਫੀ ਵਿਚ ਲੈ ਕੇ ਇਹਨਾਂ ਨੂੰ ਰਹਿਤਨਾਮਾਂ ਲਿਖਣ ਦਾ ਹੁਕਮ ਦਿਤਾ । ਏਹ ਰਹਿਤਨਾਮਾ ਸ਼ੁਰੂ ਇਥੋਂ ਹੁੰਦਾ ਹੈ :

"ਅਬਿਚਲ ਨਗਰ ਬੈਠੇ ਸਤਿਗੁਰ  
ਮਨ ਮੈਂ ਕੀਆ ਬੀਚਾਰ ।  
ਬੋਲਿਆ ਸਚਾ ਪਾਤਸ਼ਾਹ,  
ਮੂਰਤਿ ਸ੍ਰੀ ਕਰਤਾਰ ।  
ਹੁਕਮ ਹੋਆ ਪ੍ਰਹਿਲਾਦ ਸਿੰਘ,  
ਬਿਪ ਜਾਤ ਹੰਸ ਰਾਇ ।  
ਨਿਕਟ ਬੁਲਾਇਆ ਗੁਰੂ ਜੀ,  
ਲੀਨੋ ਕੰਠ ਲਗਾਇ ।  
ਪੰਥ ਚਲਯੋ ਹੈ ਜਗਤ ਮੈਂ,  
ਗੁਰ ਨਾਨਕ ਪ੍ਰਸਾਦ ।  
ਰਹਿਤ ਬਤਾਈਐ ਖਾਲਸੈ,  
ਸੁਣੋ ਸਿੰਘ ਪ੍ਰਹਿਲਾਦ ।

ਇਸ ਰਹਿਤਨਾਮੇ ਵਿਚ, ਅੱਜ ਕਲ੍ਹ ਗੁਰਦਵਾਰਿਆਂ ਵਿਚ ਪੜ੍ਹੇ ਤੇ ਪਰਚਾਰੇ ਜਾਂਦੇ ਦੋਹਰਿਆਂ ਨਾਲ ਮਿਲਦੇਜੁਲਦੇ

ਕੁਝ ਦੋਹਿਰੇ ਵੀ ਦਰਜ ਹਨ। ਰਹਿਤਨਾਮੇ ਦੇ ਸਾਰੇ ੪੦ ਛੰਦ ਹਨ। ੨੪ਵੇਂ ਅੰਗ ਤੇ ਦੋਹਿਰਾ ਹੈ :

ਗੁਰੂ ਖਾਲਸਾ ਮਾਨੀਐ ਪ੍ਰਗਟ ਗੁਰਾਂ ਕੀ ਦੇਹ।
ਜੋਇ ਸਿੱਖ ਮਿਲਬੋ ਚਹੈ, ਖੋਜ ਇਨੋ ਮੈਂ ਲੇਹਿ।

ਅੰਕ ੩੦ ਦਾ ਦੋਹਿਰਾ ਹੈ :

ਅਕਾਲ ਪੁਰਖ ਕੇ ਬਚਨ ਸਿਉਂ
ਪ੍ਰਗਟ ਚਲਾਇਓ ਪੰਥ।
ਸਭ ਸਿਖਨ ਕੋ ਬਚਨ ਹੈ
ਗੁਰੂ ਮਾਨੀਓ ਗ੍ਰੰਥ।
ਥਾਪ ਚਲਿਓ ਜੋ ਜਗਤ ਮੈ
ਤਿਨਹਿ ਨਿਵਾਵਹੁ ਮਾਥ।
ਵਾਹਿਗੁਰੂ ਤੇ ਮੰਤ੍ਰ ਬਿਨ
ਮਿਥਿਆ ਸਾਰੀ ਗਾਥ। ੩੨।

ਅੰਕ ੩੭ਵਾ ਦੋਹਿਰਾ ਵੀ ਧਿਆਨ ਗੋਚਰੇ ਹੈ।

ਸਤਿ ਸ੍ਰੀ ਅਕਾਲ ਸ੍ਰੀ ਵਾਹਿਗੁਰੂ
ਪਰਮ ਬੀਜ ਏਹ ਮੰਤ।
ਸਭ ਸਿਖਨ ਕੋ ਬਚਨ ਹੈ
ਗੁਰੂ ਮਾਨੀਓਂ ਗ੍ਰੰਥ ।੩੭।੩੬੧।

ਇਹਨਾਂ ਦੋਹਿਰਆਂ ਤੋਂ ਸਪੱਸ਼ਟ ਹੈ ਕਿ ਪੰਡਤ ਪ੍ਰਹਿਲਾਦ ਸਿੰਘ ਨੂੰ ਅਬਿਚਲ ਨਗਰ (ਨਦੇੜ) ਵਿਚ ਬੈਠਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਕੋਲ ਸਦ ਕੇ, ਖ਼ਾਲਸੇ ਨੂੰ ਦਸੀ ਜਾਣ ਵਾਲੀ ਰਹਿਤ ਉਚਾਰੀ ਤੇ ਲਿਖਣ ਲਈ ਹੁਕਮ ਕੀਤਾ। ਪਰ ਕੀਤਾ ਕਦੋਂ ? ਇਸ ਦਾ ਥਹੁ ਪਤਾ ਵੀ ਕਰਤਾ ਨੇ ਪੰਡਤਾਂ ਵਾਲੇ ਤਿੱਥਾਂ ਵਾਰਾਂ ਵਿਚ ਦੇਂਦਿਆਂ ਲਿਖਿਆ ਹੈ :

ਸੰਮਤ ਸਤਰਾ ਸੈ ਭਏ ਬਰਖ ਬਵੰਜਾ ਨਿਹਾਰ।
ਮਾਘ ਵਦੀ ਤਿਥ ਪੰਚਮੀ ਵੀਰਵਾਰ ਸ਼ੁਭ ਵਾਰ।
(ਕਈਆਂ ਵਿਚ ਰਵੀਵਾਰ ਪਾਠ ਵੀ ਹੈ।)

ਬਸ ਇਸ ਰਹਿਤਨਾਮੇ ਦੀ ਸੱਚਾਈ ਤੇ ਪਰਮਾਣੀਕਤਾ ਦਾ ਫ਼ੈਸਲਾ ਇਸੇ ਮਿਤੀ ਦੇ ਆਧਾਰ ਤੇ ਹੀ ਕਰ ਲੈਣਾ ਹੈ। ਇਤਿਹਾਸ ਦਸਦਾ ਹੈ ਕਿ ਗੁਰੂ ਜੀ ਸੰਮਤ ੧੭੩੨ ਬਿ: ਵਿਚ ਗਦੀ ਤੇ ਸੁਸ਼ੋਭਿਤ ਹੋਏ ੧੭੫੬ ਬਿ: ਦੀ ਵੈਸਾਖੀ ਤੇ ਖ਼ਾਲਸਾ ਪੰਥ ਸਾਜਿਆ। ੧੭੬੩ ਬਿ: ਨੂੰ ਦਮਦਮੇ ਤੋਂ ਦੱਖਣ ਦੀ ਤਿਆਰੀ ਕੀਤੀ ਤੇ ੧੭੬੫ ਬਿ: ਵਿਚ ਨਦੇੜ ਵਿਚ ਕੌਤਕ ਰਚਾ ਕੇ ਅਲੋਪ ਹੋਏ। ਪਰ ਪੰਡਤ ਜੀ ਕਹਿ ਰਹੇ ਹਨ ਕਿ ਉਹਨਾਂ ਨੂੰ ਨਦੇੜ ਬੈਠਿਆਂ ੧੭੫੨ ਬਿ: ਦੇ ਮਾਘ ਵਦੀ ਪੰਚਮੀ ਦਿਨ ਵੀਰਵਾਰ ਨੂੰ ਗੁਰੂ ਜੀ ਰਹਿਤਨਾਮਾ ਲਿਖਣ ਦਾ ਹੁਕਮ ਦੇ ਰਹੇ ਹਨ। ਇਹ ਨਿਰਣਾ ਪਾਠਕਾਂ ਤੇ ਹੀ ਛਡ ਦਿਤਾ ਜਾਂਦਾ ਹੈ ਕਿ ੧੧ ਵਰ੍ਹੇ ਪਹਿਲਾਂ ਹੀ ਇਹ ਲੇਖਕ ਕਿਵੇਂ ਗੁਰੂ ਜੀ ਨੂੰ ਨਦੇੜ ਲੈ ਗਿਆ। ਫੇਰ ਖ਼ਾਲਸਾ ਸਾਜਣ ਤੋਂ ਵੀ ੪ ਵਰ੍ਹੇ ਪਹਿਲਾਂ ਹੀ ਕਿਹੜੇ ਖ਼ਾਲਸੇ ਲਈ ਰਹਿਤਨਾਮਾ ਲਿਖ ਰਿਹਾ ਹੈ।

ਇਸ ਲਿਖਾਰੀ ਕੋਲੋਂ ਹੋਈ ਗ਼ਲਤੀ ਤੇ ਪੜਦਾ ਪਾਉਣ ਦੇ ਜਤਨ ਨਾਲ ਇਕ ਹੋਰ ਵਿਦਵਾਨ ਡਾ: ਸੰਪੂਰਨ ਸਿੰਘ ਜੀ ਤਰਨ ਤਾਰਨੀ ਲਿਖਦੇ ਹਨ: "ਇਸ ਸੰਮਤ ਤੋਂ ਏਸ ਰਹਿਤਨਾਮੇ ਬਾਬਤ ਸ੍ਰੀ ਮੁਖ ਉਚਾਰਿਤ ਹੋਣ ਬਾਬਤ ਕੁਝ ਸੰਸਾ ਹੋ ਸਕਦਾ ਹੈ। ਕਿਉਂਕਿ ਇਸ ਸੰਮਤ ਨੂੰ ਗੁਰੂ ਕਲਗੀਧਰ ਜੀ ਅਨੰਦਪੁਰ ਸਾਹਿਬ ਬਿਰਾਜਮਾਨ ਸਨ। ਖ਼ਾਲਸਾ ਰਚਿਆ ਉਥੇ ਤੇ ਰਹਿਤ ਵੀ ਉਥੇ ਹੀ ਅਸਲ ਵਿਚ ਉਚਾਰਣੀ ਬਣਦੀ ਸੀ। ਜਿਸ ਲਈ ਵਿਵਸਥਾ ਠੀਕ ਕਰਨ

ਲਈ ਇਤਿਹਾਸਕ ਛਾਣ ਬੀਣ ਨੂੰ ਛਡ ਕੇ ਵੀ ਇਤਨਾ ਹੀ ਕਹਿ ਰਖਣਾ ਉਚਿਤ ਪ੍ਰਤੀਤ ਹੁੰਦਾ ਹੈ ਕਿ ਅਬਿਚਲ ਨਗਰ ਇਥੇ ਆਖਣ ਤੋਂ ਗੁਰੂ ਸਾਹਿਬ ਦਾ ਪ੍ਰਯੋਜਨ ਹਜ਼ੂਰ ਸਾਹਿਬ ਤੋਂ ਬਿਲਕੁਲ ਨਹੀਂ ਸੀ । ਬਲਕਿ ਠੀਕ ਅਨੰਦਪੁਰ ਹੁੰਦਿਆਂ ਹੀ ਇਸ ਨੂੰ ਰਚਿਆ, ਪਰ "ਅਬਿਚਲ ਨਗਰ ਗੋਬਿੰਦ ਗੁਰੂ ਕਾ" ਇਸ ਬਚਨ ਅਨੁਸਾਰ ਆਪਣੇ ਨਿਜ ਧਾਮ 'ਅਕਾਲ ਪੁਰਖੀ ਪਦ' ਵਿਚ ਇਸਥਿਤ ਹੋ ਕੇ, ਜੀ ਕੂੰ ਧੁਰਾਹੂੰ ਪ੍ਰੇਰਣ ਹੋਏ, ਜਿਉਂ ਕਾ ਤਿਉਂ ਓਸ ਦਾ ਉਤਾਰਾ ਉਚਰ ਸੁਣਾਇਆ ਸੀ । ਐਸਾ ਸਮਝਣਾ 'ਅਬਿਚਲ ਨਗਰ ਬੈਠੇ ਗੁਰੂ ਮਨ ਮੁਹਿ ਕੀਆ ਬਿਚਾਰ' ਇਸ ਅ ਰੰਭ ਦੀ ਤੁਕ ਤੋਂ ਹੀ ਆਪ ਨੇ ਇਹ ਸੂਚਨਾ ਸਹੀ ਰੂਪ ਤੇ ਦਿਤੀ ਸਾਫ਼ ਭਾਸ ਰਹੀ ਹੈ ਕਿ ਮਾਨੋਂ ਸਾਖਯਾਤ ਪਦ ਵਿਚ ਅਸਥਿਤ ਹੋ ਕੇ ਹੀ ਇਸ ਨੂੰ ਸੁਣਾਇਆ ਹੈ ।

(ਰਹਿਤਨਾਮੇ-ਰਹਿਤ ਰਹਸਯ- ਪੰਨਾ ੬੧)

ਡਾਕਟਰ ਜੀ ਵੀ ਪ੍ਰਹਿਲਾਦ ਸਿੰਘ ਦੀ ਵਕਾਲਤ ਕਰਨ ਸਮੇਂ ਇਹ ਭੁੱਲ ਗਏ ਹਨ ਕਿ ਜਿਸ ਤੁਕ "ਅਬਿਚਲ ਨਗਰ ਗੋਬਿੰਦ ਗੁਰੂ ਕਾ" ਉਹਨਾਂ ਨੇ ਅਨੰਦ ਪੁਰ ਸਬੰਧੀ ਹਵਾਲਾ ਦਿਤਾ ਹੈ ਉਸ ਤੁਕ, ਉਸ ਦੇ ਕਰਤਾ ਗੁਰੂ ਅਰਜਨ ਦੇਵ ਤੇ ਉਸ ਕਾਲ ਦਾ ਅਨੰਦ ਪੁਰ ਨਾਲ ਕੋਈ ਸਬੰਧ ਨਹੀਂ । ਫੇਰ ਜੇ ਪਲ ਭਰ ਲਈ ਇਹ ਵੀ ਫਰਜ ਕਰ ਲਿਆ ਜਾਵੇ ਕਿ ਰਹਿਤ ਨਾਮੇ ਵਿਚਲਾ ਅਬਿਚਲ ਨਗਰ ਨਦੇੜ ਨਹੀਂ ਅਨੰਦਪੁਰ ਹੀ ਹੈ ਤਦ ਵੀ ੧੭੪੨ ਵਿਚ ਗੁਰੂ ਸਾਹਿਬ ਨੇ ਹੋਰਨਾਂ ਵੱਡੇ ਵਿਦਵਾਨਾਂ ਨੂੰ ਛੱਡਕੇ, ਇਕ ਅਨਜਾਣੇ ਵਿਅਕਤੀ ਪ੍ਰਹਿਲਾਦ ਸਿੰਘ ਨੂੰ ਹੀ ਰਹਿਤਨਾਮੇ ਲਈ ਕਿਉਂ ਚੁਣਿਆ— ਜਦ ਕਿ ਅਜੇ ਖ਼ਾਲਸਾ ਸਾਜਣ ਦੀ ਵੀ ਕਿਸੇ ਵਿਉਂਤ ਦੀ

ਭਿਣਕ ਨਹੀਂ ਪੈਂਦੀ। ਹੋਰ ਵੀ ਅਫ਼ਸੋਸ ਇਸ ਗੱਲ ਉਤੇ ਆਉਂਦਾ ਹੈ ਕਿ ਡਾਕਟਰ ਸਾਹਿਬ ਵੀ ਅਕਲ ਨੂੰ ਹੱਥ ਨਹੀਂ ਮਾਰ ਸਕੇ ਕਿ ਖ਼ਾਲਸੇ ਨੂੰ ਗਦੀ ਦੇਣ ਦੀ ਵਿਉਤ ਕੁਝ ਵਰਤਮਾਨ ਲਿਖਾਰੀਆਂ ਨੇ ੧੭੫੬ ਦੀ ਵਿਸਾਖੀ ਦੇ ਦਿਨ ਨੂੰ ਪਰਚਾਰਿਆ ਹੈ, ਤੇ ਆਦਿ ਬੀੜ ਨੂੰ ਕਥਿਤ ਗਦੀ ੧੭੬੫ ਵਿਚ ਦਿਤੀ ਦਸਦੇ ਹਨ। ਪ੍ਰਹਿਲਾਦ ਸਿੰਘ ਨੇ ਖ਼ਾਲਸੇ ਤੇ ਗ੍ਰੰਥ ਸਾਹਿਬ ਦੋਹਾਂ ਨੂੰ ਹੀ, ਇਸੇ ਰਹਿਤਨਾਮੇ ਵਿਚ, ਗਦੀ ਦਿਤੇ ਜਾਣ ਦਾ ਐਲਾਨ ਕੀਤਾ ਹੈ, ਜਿਸ ਦਾ ਉੱਤਰ ਸ਼ਾਇਦ ਕਿਸੇ ਕੋਲ ਵੀ ਨਹੀਂ। ਇਕ ਝੂਠ ਨੂੰ ਛੁਪਾਉਣ ਲਈ ਕਿੰਨੇ ਝੂਠਾਂ ਦਾ ਹੋਰ ਸ਼ਿਕਾਰ ਬਣਨਾ ਪੈਂਦਾ ਹੈ। ਸੱਚ ਇਕ ਵਾਰ ਬੋਲਿਆਂ ਹੀ ਕੰਮ ਨਿਬੇੜ ਦੇਂਦਾ ਹੈ। ਕਈ ਵਾਰ ਵਕਾਲਤ ਕਰਨ ਵਾਲੇ ਤਕੜੇ ਹੋਣ ਤਾਂ ਝੂਠ ਨੂੰ ਵੀ ਸੱਚ ਨਾਲੋਂ ਵਧ ਕਾਇਮ ਕਰ ਦੇਂਦੇ ਹਨ। ਪ੍ਰਹਿਲਾਦ ਸਿੰਘ ਦੀ ਵਕਾਲਤ ਕਰਨ ਸਮੇਂ ਭਾਈ ਸੇਵਾ ਸਿੰਘ, ਖ਼ਾਲਸਾ ਸਮਾਚਾਰ ਅੰਮ੍ਰਿਤਸਰ ਵਾਲੇ ਵੀ ਇਸ ਦੌੜ ਵਿਚ ਪਿਛੇ ਨਹੀਂ ਰਹੇ। ਉਹਨਾਂ ਨੇ ਡਾ: ਸੰਪੂਰਨ ਸਿੰਘ ਹੋਰਾਂ ਦੀ ਦਲੀਲਬਾਜ਼ੀ ਤੋਂ ਪਾਸੇ ਰਹਿ ਕੇ ਨਵੀਂ ਗੱਲ ਹੀ ਬਣਾ ਲਈ ਹੈ। ਕਹਿੰਦੇ ਹਨ : "ਭਾਈ ਪ੍ਰਹਿਲਾਦ ਸਿੰਘ ਜੀ ਦੇ ਇਕ ਪੁਰਾਣੇ ਲਿਖਤੀ ਰਹਿਤਨਾਮੇ ਵਿਚ ਲਿਖੇ ਜਾਣ ਦਾ ਸੰਮਤ ਇੰਜ ਲਿਖਿਆ ਹੈ :

ਸੰਮਤ ਸਤਰਹ ਸੈ ਭਏ ਬਾਸਠ ਬਰਖਨਿਹਾਰ। ਅਰਥਾਤ ਸੰਮਤ ੧੭੬੨ ਵਿਚ ਏਹ ਰਹਿਤਨਾਮਾ ਲਿਖਿਆ ਗਿਆ ਹੈ। "ਪਰ ਜਿਹੜੀ ਸਭ ਤੋਂ ਵਡੀ ਦਲੀਲ ਉਹਨਾ ਨੇ ਲਭੀ ਹੈ ਪਾਠਕਾਂ ਦੇ ਧਿਆਨ ਤੋਂ ਪਾਸੇ ਰਖਣ ਵਾਲੀ ਉਹ ਵੀ ਨਹੀਂ। ਉਹ ਕਹਿੰਦੇ ਹਨ, "ਜੇ ਕਿਤੇ ਭਾਈ ਪ੍ਰਹਿਲਾਦ ਸਿੰਘ ਜਿਹੇ ਹਜ਼ੂਰੀ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਣ

ਤੋਂ ਕੁਝ ਸਮਾਂ ਪਹਿਲੋਂ ਹੀ ਇਹ ਗੱਲ ਲਿਖ ਦਿਤੀ ਮੰਨ ਲਈ ਜਾਏ ਤਦ ਇਸ ਵਿਚ ਕੀ ਅਸਚਰਜਤਾ ਹੈ ?'' ਪਰ ਇਸ ਦਲੀਲ ਨੂੰ ਭਾਈ ਸੇਵਾ ਸਿੰਘ ਤੋਂ ਬਿਨਾਂ ਮੰਨੇਗਾ ਕੌਣ ? ਰੇਤ ਦੀ ਕੰਧ ਨੂੰ ਕਿੰਨਾ ਚਿਰ ਠੁਮਣੇ ਦੇ ਕੇ ਖੜੀ ਰਖਿਆ ਜਾ ਸਕਦਾ ਹੈ । ਭਾਈ ਕਾਨ੍ਹ ਸਿੰਘ ਜੀ ਨੇ ਇਸੇ ਵਾਸਤੇ ਆਪਣੀ ਰਾਇ ਪਰਗਟਾਉਂਦਿਆਂ ਸੌ ਹੱਥ ਰਸੇ ਦੇ ਸਿਰੇ ਨੂੰ ਗੰਢ ਦੇ ਦਿਤੀ ਹੈ। ਆਪ ਲਿਖਦੇ ਹਨ : ''ਇਸ ਨੇ (ਪ੍ਰਹਿਲਾਦ ਸਿੰਘ) ਇਹ ਖ਼ਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਜੀ ਅਬਿਚਲ ਨਗਰ ਨਹੀਂ ਪਧਾਰੇ ਅਰ ਨਾ ਉਸ ਵੇਲੇ ਖ਼ਾਲਸੇ ਦੀ ਰਚਨਾ ਸੀ। (ਮ: ਕੋ: ੭੯੬)।

ਪ੍ਰਹਿਲਾਦ ਸਿੰਘ ਨੇ ਕਿਸੇ ਵੀ ਸ਼ਕ ਦੀ ਗੁੰਜਾਇਸ਼ ਨੂੰ ਖ਼ਤਮ ਕਰਨ ਦੇ ਮਨੋਰਥ ਨਾਲ ਇਹ ਤੁੱਕਾਂ ਇਸ ਰਹਿਤਨਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਮੁਖੋਂ ਕਹਾਈਆਂ ਹਨ :

''ਮਮ ਰੰਚਕ ਮਿਥਿਆ ਨਹੀਂ ਭਾਖੀ।
ਗੁਰੂ ਨਾਨਕ ਗੁਰੂ ਅੰਗਦ ਸਾਖੀ। ੨੯।

ਪਾਠਕ ਸੋਚ ਸਕਦੇ ਹਨ ਕਿ ਕਦੇ ਕਿਸੇ ਗੁਰੂ ਦੇ ਸਹੁੰ ਖਾਣ ਦਾ ਕੋਈ ਪਰਸੰਗ ਇਸ ਤਰ੍ਹਾਂ ਪਹਿਲਾਂ ਵੀ ਪੜ੍ਹਿਆ ਹੈ ? ਫੇਰ ਸਿੱਖ ਗੁਰੂ ਤੋਂ ਹੇਠਾਂ ਹੈ। ਗੁਰੂ ਨੂੰ ਉਸ ਅਗੇ ਸਹੁੰ ਖਾਣੀ ਕਿਵੇਂ ਯੋਗ ਹੋ ਸਕਦੀ ਸੀ ? ਨਿਰਸੰਦੇਹ, ਏਕ ਚਤਰ ਲੇਖਕ ਵਲੋਂ ਭੋਲੇ ਭਾਲੇ ਸਿੱਖਾਂ ਨੂੰ ਟਪਲਾ ਲਾਉਣ ਦਾ ਕੋਝਾ ਯਤਨ ਕੀਤਾ ਗਿਆ ਹੈ। ਇਕ ਹੋਰ ਮਾਰੂ ਕੁਹਾੜਾ ਆਪਣੇ ਪੈਰੀਂ ਪੰਡਤ ਜੀ ਮਾਰ ਰਹੇ ਹਨ। ਕਹਿੰਦੇ ਹਨ, ''ਥਾਪ ਚਲਿਓ ਯਾ ਜਗਤ ਮਹਿ'' ਜਿਸ ਦਾ ਭਾਵ ਸਾਡੀ ਤੁੱਛ ਬੁਧੀ ਅਨੁਸਾਰ ਇਹ ਕਿਸੇ ਵਿਅਕਤੀ ਵਲੋਂ ਅੰਤਿਮ ਸਮੇਂ ਕਹੇ ਹੋਏ ਸ਼ਬਦਾਂ ਦਾ ਬਣਦਾ ਹੈ, ਜਿਵੇਂ ਕੋਈ ਇਹ ਕਹਿਣਾ ਚਾਹੇ ਕਿ ਮੈਂ

ਤਾਂ ਇਹ ਕੰਮ ਕਰ ਚਲਿਆ ਹਾਂ ਤੁਸੀਂ ਅਗੋਂ ਇਉਂ ਕਰਨਾ ! ਜੇ ਏਹ ਠੀਕ ਹੋਵੇ ਤਾਂ ਪੰਡਿਤ ਜੀ ਨੇ ਡਾਕਟਰ ਸੰਪੂਰਨ ਸਿੰਘ ਹੋਰਾਂ ਅਨੁਸਾਰ, ਦਸ਼ਮੇਸ ਜੀ ਦਾ ਅੰਤ ਸਮੇਂ ਵੀ ਅਨੰਦਪੁਰ ਹੀ ੧੭੫੨ ਬਿ: ਵਿਚ ਹੀ ਲੈ ਆਂਦਾ ਹੈ। ਏਹ ਕਿਥੋਂ ਤਕ ਨਿਆਇ ਯੁਗਤ ਤੇ ਪਰਮਾਣੀਕ ਹੋ ਸਕਦਾ ਹੈ ?

ਏਹਨਾਂ ਸਾਰੇ ਭੰਬਲ ਭੂਸਿਆਂ ਤੋਂ ਸਾਡਾ ਖਹਿੜਾ ਛੁਡਾਉਣ ਲਈ ਪ੍ਰਹਿਲਾਦ ਸਿੰਘ ਆਪ ਹੀ ਬਹੁੜ ਪਿਆ ਹੈ। ਰਹਿਤ-ਨਾਮੇ ਦੀ ਅੰਤਮ ਚੌਪਈ ਵਿਚ ਉਹ ਇਕ ਹੋਰ ਨਵੀਂ ਗੱਲ ਕਰਦਾ ਹੋਇਆ ਕਹਿੰਦਾ ਹੈ :

ਗੁਰਮੁਖ ਸਿੰਘ ਆਗਿਆ ਮੁਹਿ ਦੀਨੀ।
ਰਹਿਤਨਾਮਾਂ ਤੁਮ ਲਿਖੋ ਨਵੀਨੀ।

ਏਥੋਂ ਇਹ ਸਪੱਸ਼ਟ ਹੋਣ ਵਿਚ ਕੋਈ ਕਸਰ ਬਾਕੀ ਨਹੀਂ ਰਹਿ ਜਾਂਦੀ ਕਿ ਏਹ ਰਹਿਤਨਾਮਾਂ ਨਾ ਅਨੰਦਪੁਰ ਲਿਖਿਆ ਗਿਆ ਤੇ ਨਾ ਹੀ ਨਦੇੜ ਵਿਚ ਤੇ ਨਾ ਹੀ ਦਸਮੇਸ਼ ਜੀ ਦੇ ਹੁਕਮ ਅਨੁਸਾਰ ਸਗੋਂ ਕਿਸੇ ਹੋਰ ਥਾਂ ਤੇ ਕਿਸੇ ਹੋਰ ਲਿਖਾਰੀ ਵਲੋਂ ਲਿਖਾ ਕੇ ਨਦੇੜ ਦੇ ਨਾਮ ਮੜ੍ਹ ਦਿਤਾ ਗਿਆ ਹੈ। ਰਹਿਤਨਾਮਿਆਂ ਸੰਬੰਧੀ ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਰਾਇ ਹੈ ਕਿ "ਰਹਿਤਨਾਮੇ ਅਨੰਤ ਹਨ ਜੋ ਪਰੇਮੀ ਸਿੱਖਾਂ ਨੇ ਆਪਣੀ ਆਪਣੀ ਬੁਧੀ ਅਤੇ ਨਿਸਚੇ ਅਨੁਸਾਰ ਲਿਖੇ ਹਨ, ਪਰ ਉਹਨਾਂ ਦੇ ਵਾਕ ਓਹੀ ਮੰਨਣਯੋਗ ਹਨ ਜੋ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਨਾਲ ਵਿਰੋਧ ਨਾ ਰਖਦੇ ਹੋਣ। ...ਪੰਡਤ ਭਗਵਾਨ ਸਿੰਘ ਨੇ ਇਕ "ਬਿਬੇਕ ਵਾਰਧਿ" ਗ੍ਰੰਥ ਸੰਮਤ ੪੦੯ ਨਾਨਕਸ਼ਾਹੀ ਵਿਚ ਲਿਖਿਆ ਹੈ ਜਿਸ ਵਿਚ ੩੭ ਰਹਿਤਨਾਮਿਆਂ ਦਾ ਸੰਗ੍ਰਹਿ ਹੈ, ਅਰ ਉਸ ਨੇ ਆਪਣੀ

ਮਨਮਤ ਮਿਲਾ ਕੇ ਗੁਰਮਤ ਦੇ ਲੋਪ ਕਰਨ ਦਾ ਜਤਨ ਕੀਤਾ ਹੈ (ਮਹਾਨ ਕੋਸ਼ ੭੬੦) ਬਹੁਤ ਸੰਭਵ ਹੈ ਕਿ ਸਿੰਘ ਸਭਾ ਦੇ ਮੁਢਲੇ ਦਿਨਾਂ ਦੀ ਹੀ ਏਹ ਕਾਢ ਹੋਵੇ ਕਿਉਂਕਿ ਅਜਿਹੇ ਪਰਚਾਰਕ, ਕੰਮਾਂ ਲਈ ਸਿੰਘ ਸਭਾ ਤੇ ਖ਼ਾਲਸਾ ਦੀਵਾਨ ਵਾਲੇ ਸ: ਗੁਰਮੁਖ ਸਿੰਘ ਹੀ ਹੋ ਸਕਦੇ ਹਨ, ਭਾਵੇਂ ਇਹਨਾਂ ਦੋਹਾਂ ਤੁੱਕਾਂ ਵਿਚੋਂ ਉਹਨਾਂ ਦਾ ਵੀ ਚਿਹਰਾਮੁਹਰਾ ਤੇ ਅਗਾ ਪਿਛਾ ਇੰਨਾ ਸਪੱਸ਼ਟ ਨਹੀਂ ਹੋ ਰਿਹਾ ਕਿ ਕਿਸੇ ਦ੍ਰਿੜ੍ਹ ਵਿਸ਼ਵਾਸ ਨਾਲ ਇਹ ਗੱਲ ਆਖੀ ਜਾ ਸਕੇ। "ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ" ਦਾ ਦੋਹਿਰਾ ਵੀ ਗੁਰਦਵਾਰਿਆਂ ਵਿਚ ਪੜ੍ਹੇ ਜਾਂਦੇ ਦੋਹਿਰਿਆਂ ਵਿਚ ਸ਼ਾਮਲ ਹੈ। ਇਸ ਦੋਹਿਰੇ ਬਾਰੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮਾਸਕ ਪਤਰ ਗੁਰਦਵਾਰਾ ਗਜਟ ਦੇ (ਅਗਸਤ ੧੯੭੨) ਵਿਚ ਛਪੇ ਇਹ ਸ਼ਬਦ ਸਾਡੀ ਮਦਦ ਜ਼ਰੂਰ ਕਰ ਦਿੰਦੇ ਹਨ, "ਏਹ ਦੋਹਿਰਾ ਗੁਰੂ ਗੋਬਿੰਦ ਸਿੰਘ ਜੀ ਦਾ ਉਚਾਰਨ ਕੀਤਾ ਹੋਇਆ ਨਹੀਂ ਹੈ। ਸਿੱਖ ਬਜ਼ੁਰਗ ਜਥੇਦਾਰਾਂ ਨੇ ਉਸ ਸਮੇਂ ਜਦੋਂ ਸਿੱਖ ਜੰਗਲਾਂ ਤੇ ਪਹਾੜਾਂ ਵਿਚ ਲੁਕ ਛਿਪ ਕੇ ਦਿਨ ਕਟੀ ਕਰ ਰਹੇ ਸਨ, ਆਪਣੇ ਸੂਰਬੀਰਾਂ ਨੂੰ ਚੜ੍ਹਦੀਆਂ ਕਲਾਂ ਵਿਚ ਰਖਣ ਵਾਸਤੇ, ਏਹ ਉਤਸ਼ਾਹ ਜਨਕ ਬਚਨ ਪ੍ਰਚਲਤ ਕੀਤੇ ਸਨ। ਤਦ ਤੋਂ ਖਾਲਸਈ ਹੋਰ ਬੋਲਿਆਂ ਵਾਂਗੂ ਖਾਲਸੇ ਦਾ ਏਹ ਸਦਾ ਵਾਸਤੇ ਹੀ ਇਕ ਬੋਲਾ ਬਣ ਗਿਆ। ਜੋ ਅਗੇ ਨੂੰ ਵੀ ਬਣਿਆ ਰਹੇਗਾ" (੫੪)

ਏਹ ਰਹਿਤਨਾਮੇ ਕਿੰਨੇ ਕੁ ਪਰਮਾਣੀਕ ਹਨ ਇਹਨਾਂ ਬਾਰੇ ਪਹਿਲੀ ਗੱਲ ਤਾਂ ਏਹ ਹੈ ਕਿ ਇਹ ਸ੍ਰੀ ਮੁਖ ਵਾਕ ਹੁੰਦੇ ਤਾਂ ਦਸਮੇਸ਼ ਦੀ ਰਚਨਾ ਦਸਮ ਗ੍ਰੰਥ ਵਿਚ ਜਾਂ ਆਦਿ ਗ੍ਰੰਥ ਵਿਚ ਹੀ, ਦਰਜ ਹੁੰਦੇ। "ਗੁਰਮਤ ਨਿਰਣਯ ਸਾਗਰ" ਦੇ

ਪ੍ਰੀਖਿਆ ਪਰਕਰਣ ਸਫ਼ਾ ਪ੧੭ ਅਨੁਸਾਰ ਪੰਡਤ ਤਾਰਾ ਸਿੰਘ ਨਰੋਤਮ ਵੀ ''ਰਹਿਤਨਾਮੇ ਆਦਿਕ ਗੁਰੂ ਕੇ ਬਣਾਏ ਹੂਏ ਨਹੀਂ।'' ਹੀ ਕਹਿੰਦੇ ਹਨ 'ਗੁਰਮਤ ਨਿਰਣਯ' ਵਿਚ ਭਾਈ ਜੋਧ ਸਿੰਘ ਜੀ ਵੀ ਇਹੋ ਮੰਨਦੇ ਹਨ ਕਿ 'ਰਹਿਤਨਾਮਿਆਂ ਬਾਬਤ ਅਜੇ ਬਹੁਤ ਸਾਰੀ ਖੋਜ ਦੀ ਲੋੜ ਹੈ, ਏਹ ਮੈਂ ਸਹੀ ਨਹੀਂ ਕਰ ਸਕਿਆ ਕਿ ਕਿਹੜੇ ਕਿਹੜੇ ਰਹਿਤਨਾਮੇ ਸ੍ਰੀ ਮੁਖ ਵਾਕ ਹਨ।'

''ਆਗਿਆ ਭਈ ਅਕਾਲ ਕੀ'' ਵਾਲੇ ਦੋਹਿਰਿਆਂ ਸੰਬੰਧੀ ਲਿਖਦੇ ਹੋਏ ਸਵਾਮੀ ਹਰਨਾਮ ਦਾਸ ਉਦਾਸੀਨ ਲਿਖਦੇ ਹਨ ਕਿ 'ਕੁਝ ਲੋਕਾਂ ਨੂੰ ਸਿੰਘ ਸਭਾ ਜਾਂ ਅਕਾਲੀਆਂ ਦੇ ਪਰਚਲਤ ਕੀਤੇ ਹੋਏ ਪਾਠ...ਨੇ ਭਰਮ ਪਾ ਦਿਤਾ ਹੈ। ਇਸੇ ਅਨੁਕੂਲ ਵਡੇ ਵਡੇ ਵਿਦਵਾਨ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦਾ ਪਰਸੰਗ ਲਿਖ ਬੈਠੇ ਹਨ। 'ਏਹ ਵਾਸਤਵ ਵਿਚ ਮੌਜੂਦਾ ਇਤਿਹਾਸਕਾਰਾਂ ਤੋਂ ਗਲਤੀ ਹੋ ਗਈ ਹੈ।' (੧੩੬)

ਇਹ ਹੈ ਉਸ ਰਹਿਤਨਾਮੇ ਦਾ ਚੀਰਫਾੜ ਜਿਸ ਦੇ ਦੋਹਿਰੇ ਭੰਨ ਤੋੜ ਕੇ ਅੱਜ ਕਲ੍ਹ, ਇਸ ਮਨੋਰਥ ਲਈ ਵਰਤੇ ਜਾਂਦੇ ਹਨ ਕਿ ਗੁਰੂ ਸਾਹਿਬ ਵਲੋਂ ਆਦਿ ਬੀੜ ਨੂੰ ਗੁਰਤਾ ਦਿਤੇ ਜਾਣ ਦੀ ਗੱਲ ਸਿੱਧ ਹੋ ਸਕੇ। ਸੌ ਹਥ ਰਸਾ ਸਿਰੇ ਤੇ ਗੰਢ ਅਨੁਸਾਰ ਉਕਤ ਸਾਰੇ ਵਿਚਾਰ ਦਾ ਤਾਤ ਪ੍ਰਯ ਇਹ ਨਿਕਲਦਾ ਹੈ ਕਿ ਦਸਮ ਗੁਰੂ ਜੀ ਨੇ ਨਾ ਕੋਈ ਬੀੜ ਦਮਦਮੇ ਰਚੀ, ਨਾ ਕੋਈ ਬੀੜ ਦੱਖਣ ਦੇ ਸਫ਼ਰ ਸਮੇਂ ਉਹਨਾਂ ਦੇ ਨਾਲ ਹੀ ਸੀ। ਨਾ ਹੀ ਕਿਸੇ ਬੀੜ ਦਾ ਪਹਿਲਾਂ ਤੋਂ ਦੱਖਣ ਵਿਚ ਹੋਣਾ ਸਿਧ ਹੁੰਦਾ ਹੈ। ਤੇ ਜਦ ਬਾਂਸ ਹੀ ਨਾ ਰਿਹਾ ਤਾਂ ਬਾਂਸਰੀ ਕਿਥੋਂ ਵਜੇਗੀ ? ਸੋ ਸਪੱਸ਼ਟ ਹੈ ਕਿ ਕਿਸੇ

ਬੀੜ ਨੂੰ ਗੁਰਤਾ ਨਹੀਂ ਦਿਤੀ ਗਈ ।

ਦਲੀਲ ਦੀ ਗੱਲ ਇਹ ਹੈ ਕਿ ਜੇ ਕਿਸੇ ਬੀੜ ਨੂੰ ਨਦੇੜ ਵਿਚ ਗੁਰਤਾ ਦਿਤੀ ਵੀ ਜਾਂਦੀ ਤਦ ਵੀ ਓਹ ਘਟਨਾ ਇੰਨੀ ਅਹਿਮ ਸੀ ਕਿ ਕਿਸੇ ਪਰੇਮੀ ਤੋਂ ਲੁਕੀ ਛਿਪੀ ਰਹਿਣ ਵਾਲੀ ਨਹੀਂ ਸੀ । ਪਰ ਜਦੋਂ ਸਿੱਖ ਇਤਿਹਾਸ ਵਲ ਨਿਗਾਹ ਮਾਰੀਏ ਤਾਂ ਪਤਾ ਲਗਦਾ ਹੈ ਕਿ ਦੂਰ ਤਕ ਜਾਣ ਦੀ ਤਾਂ ਲੋੜ ਹੀ ਨਹੀਂ । ਬੀੜ ਦੀ ਗੁਰਿਆਈ ਬਾਰੇ ਤਾਂ ੧੯੩੭ ਈ: ਤਕ ਵੀ ਪੰਥ ਵਿਚ ਕੋਈ ਫ਼ੈਸਲਾ ਨਹੀਂ ਸੀ । ਇਸ ਸਾਲ ਦੇ ਮਾਰਚ ਦੇ ਮਾਸਕ ਅੰਮ੍ਰਿਤ ਵਿਚ ਇਹ ਸ਼ਬਦ ਛਪੇ ਸਨ "ਦਸਮੇਸ਼ ਜੀ ਨੇ ਕਦੀ ਗੁਰਿਆਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਹੀਂ ਦਿਤੀ ।" ਖ਼ਾਲਸਾ ਸਮਾਚਾਰ ਅੰਮ੍ਰਿਤਸਰ ਵਿਚ ਇਸ ਵਿਸ਼ੇ ਤੇ ਛਪੇ ਲੇਖਾਂ ਦਾ ਜ਼ਿਕਰ ਕਰਦਿਆਂ ਪਰੋਫ਼ੈਸਰ ਗੰਗਾ ਸਿੰਘ ਨੇ ਲਿਖਿਆ ਸੀ, "ਖਾਲਸਾ ਸਮਾਂਚਾਰ ਨੇ ਵੀ ਆਪਣੀਆਂ ੮ ਕਿਸ਼ਤਾਂ ਵਿਚੋਂ, ਜਿਨ੍ਹਾਂ ਵਿਚ ਕਿ ਉਸ ਦੇ ੨੨ ਦੇ ਕਰੀਬ ਇਤਿਹਾਸਾਂ ਦੇ ਹਵਾਲੇ ਦਿਁਤੇ ਹਨ । ਕਿਸੇ ਇਕ ਵਿਚ ਵੀ ਇਹ ਦਸਣ ਦੀ ਖੇਚਲ ਨਹੀਂ ਕੀਤੀ ਕਿ ਉਹ ਕਿਹੜੀ ਬੀੜ ਸੀ ਜਿਸ ਨੂੰ ਗਦੀ ਮਿਲੀ ਤੇ ਹੁਣ ਉਹ ਕਿਥੇ ਹੈ ? ...ਇਸ ਲਈ ਇਹ ਪ੍ਰਸ਼ਨ ਬੜਾ ਜ਼ੋਰ ਰਖਦਾ ਹੈ ਕਿ ਜੇ ਸੱਚਮੁਚ ਕਿਸੇ ਬੀੜ ਨੂੰ ਗਦੀ ਦਿਤੀ ਗਈ ਹੈ ਤਾਂ ਉਹ ਕਿਹੜੀ ਹੈ ।"

ਇਸ ਤੋਂ ਬਿਨਾਂ ਕੁਝ ਚਿਰ ਹੋਇਆ ਇਕ 'ਅਮਰ-ਨਾਂਮਾ' ਪਰਗਟ ਹੋਇਆ ਹੈ ਜੋ ਫ਼ਾਰਸੀ ਅਖਰਾਂ ਵਿਚ ਹੈ । ਤੇ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਦਸਮੇਸ਼ ਜੀ ਦੇ ਦੱਖਣ ਦੇ ਕਿਆਮ ਸਮੇਂ ਦੇ ਅਖੀਂ ਵੇਖੇ ਹਾਲ ਤੇ ਗਵਾਹੀ ਇਸ ਵਿਚੋਂ ਮਿਲਦੀ ਹੈ ਕਿਉਂਕਿ ਕਤਕ ੧੭੬੫

ਬਿਕ੍ਰਮੀ ਦੀ ਲਿਖਤ ਦਸੀਂ ਜਾਂਦੀ ਹੈ। ਭਾਵੇਂ ਅਸੀਂ ਇਸ ਦੀ ਪਰਮਾਣਕਤਾ ਨੂੰ ਖੋਜ ਦੀ ਮੁਥਾਜ ਮੰਨਦੇ ਹਾਂ ਫੇਰ ਵੀ ਇਹ ਗੱਲ ਦਸਣੀ ਇਥੇ ਦਿਲਚਸਪੀ ਤੋਂ ਖਾਲੀ ਨਹੀਂ ਹੋਏਗੀ ਕਿ ਇਸ 'ਅਮਰਨਾਮਾ' ਵਿਚ ਨਾਥ ਮਲ ਢਾਡੀ ਨੇ ਕਿਤੇ ਵੀ ਬੀੜ ਨੂੰ ਗੱਦੀ ਦੇਣ ਦਾ ਇਸ਼ਾਰੇ ਮਾਤਰ ਵੀ ਜ਼ਿਕਰ ਨਹੀਂ ਕੀਤਾ।

ਵਰਤਮਾਨ ਸਿੱਖ ਇਤਿਹਾਸਕਾਰਾਂ ਨੇ ਵੀ ਇਹ ਸਚਾਈ ਅੱਖੋਂ ਓਹਲੇ ਨਹੀਂ ਕੀਤੀ। ਪਰਸਿੱਧੀ ਪਰਾਪਤ ਕਰ ਰਹੇ ਡਾ: ਜੇ. ਐਸ. ਗਰੇਵਾਲ ਤੇ ਡਾ: ਐਸ. ਐਸ. ਬਲ ਲਿਖਦੇ ਹਨ "ਪਰ ਸਤਿਗੁਰੂ ਵਾਸਤੇ ਜੀਵਨ ਬਲੀਦਾਨ ਦੇਣ ਦੀ ਨਾਟਕੀ ਮੰਗ, ਉਹਨਾਂ ਦੀ ਪੰਜ ਪਿਆਰਿਆਂ ਅਗੇ ਬੇਨਤੀ ਕਰਨੀ ਕਿ ਉਹਨਾਂ ਨੂੰ ਵੀ ਪਾਹੁਲ ਦੇ ਕੇ ਖਾਲਸਾ ਪੰਥ ਵਿਚ ਸ਼ਾਮਲ ਕੀਤਾ ਜਾਵੇ। ਖਾਲਸਾ ਪੰਥ ਜਾਂ ਆਦਿ ਗ੍ਰੰਥ ਨੂੰ ਗੁਰ ਗੱਦੀ ਸੌਂਪਣੀ — ਇਹ ਸਭ ਮਹੱਤਵ-ਪੂਰਣ ਤੇ ਪਰਸਪਰ ਸਬੰਧਤ ਗੱਲਾਂ ਸਮਕਾਲੀ ਉਗਾਹੀਆਂ ਵਿਚੋਂ ਕਿਤੇ ਵੀ ਨਹੀਂ ਮਿਲਦੀਆਂ।"

('ਗੁਰੂ ਗੋਬਿੰਦ ਸਿੰਘ' ਛਾਪਕ ਪੰਜਾਬ ਯੂਨੀਵਰਸਿਟੀ)

ਪਾਠਕ ਦੀ ਜਗਿਆਸਾ ਕੁਦਰਤੀ ਹੀ ਇਹ ਜਾਨਣ ਦੀ ਹੋਏਗੀ ਕਿ ਆਖਰ ਗੁਰ-ਗੱਦੀ ਦਾ ਵਾਰਸ ਕੋਈ ਬਣਿਆ ਕਿ ਨਹੀਂ। ਜੇ ਬਣਿਆ ਹੈ ਤਾਂ ਕੌਣ ?

ਇਤਿਹਾਸਕ ਸਬੂਤਾਂ ਦੇ ਅਧਾਰ ਤੇ ਇਹ ਗੱਲ ਠੋਕ ਵਜਾ ਕੇ ਆਖੀ ਜਾ ਸਕਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਦੇੜ ਵਿਚ ਉਸੇ ਨਾਟਕ ਦਾ ਇਕ ਵੱਡਾ ਰੂਪ ਰਚਿਆ ਜੋ ਪਹਿਲਾਂ ਉਹ ਚਮਕੌਰ ਤੋਂ ਨਿਕਲਣ ਸਮੇਂ ਰਚ ਚੁੱਕੇ ਸਨ। ਇਤਿਹਾਸਕ ਤਥਾਂ ਤੇ ਦਲੀਲਾਂ ਦੇ ਅਧਾਰ ਤੇ ਇਹ ਗੱਲ ਸਿੱਧ ਹੁੰਦੀ ਹੈ ਕਿ ਗੁਰੂ ਜੀ ਨੇ ਨਦੇੜ ਵਿਚ ਸਰੀਰ ਨਹੀਂ

ਛਡਿਆ ਸਗੋਂ "ਚਰਿਤ੍" ਕਰਕੇ ਓਥੋਂ ਵੀ ਰਾਤ ਦੇ ਅਨੇਰੇ ਵਿਚ ਨਿਕਲ ਆਏ। ਸੈਨਾ ਪਤੀ ਸਮੇਤ ਬਹੁਤ ਸਾਰੇ ਲੇਖਕਾਂ ਨੇ ਇਸ ਘਟਨਾ ਲਈ ਸ਼ਬਦ "ਚਲਿਤ੍" ਹੀ ਵਰਤਿਆ ਹੈ। ਪੱਥਰ ਦੇ ਛਾਪੇ ਦੇ ਪੰਥ ਪ੍ਰਕਾਸ਼ ਵਿਚ ਇਹ ਹਵਾਲਾ ਬੜਾ ਸਪਸ਼ਟ ਮਿਲਦਾ ਹੈ ਕਿ ਕਿਵੇਂ ਗੁਰੂ ਜੀ ਨੇ ਇਕ ਲੁਬਾਣੇ ਸਿੱਖ ਨੂੰ ਇਕ ਪੁਸਤਕ ਤੇ ਪੁਸ਼ਾਕ ਦੇਕੇ ਸਿੰਘਾਂ ਵਲ ਭੇਜਿਆ ਤੇ ਆਪਣਾ ਇਰਾਦ ਪੰਜਾਬ ਆ ਕੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦਾ ਵੈਰ ਲੈਣ ਦਾ ਦਸਿਆ ਜੋ ਇਸ ਲੁਬਾਣੇ ਸਿੱਖ ਨੇ ਨਦੇੜ ਵਿਚ ਬੈਠੇ ਸ਼ੋਕਾਤੁਰ ਸਿੱਖਾਂ ਨੂੰ ਸੁਣਾਇਆ ਸੀ।

ਇਤਨੇ ਮੇਂ ਇਕ ਸਿੱਖ ਲੁਬਾਣਾਂ।
ਜਹਿ ਸੰਗਤ ਤਹਿ ਕੀਓ ਪੈਆਨਾ।
ਤਿਨੇ ਆਣ ਕੇ ਫਤੇ ਗਜਾਈ।
ਸਤਿਗੁਰੂ ਵਾਕ ਸੁ ਤਾਹਿ ਸੁਣਾਈ।
ਹਮ ਆਵਤ ਇਸ ਨਗਰ ਮਝਾਰੇ।
ਗੇਹੂੰ ਲਾਦੇ ਬੈਲ ਹਮਾਰੇ।
ਸਤਿਗੁਰ ਮਿਲੇ ਮੋਹਿ ਮਗ ਮਾਹੀ।
ਕਹੀ ਬਾਤ ਜੇਤਕ ਹਮ ਪਾਹੀ।
ਸੰਗਤ ਕਉ ਸੰਦੇਸਾ ਦੀਜੈ।
ਯਹਿ ਪ੍ਰਸ਼ਾਦ ਸਭ ਕਉ ਬਟ ਦੀਜੈ।
ਪੁਸਤਕ ਏਕ ਮੋਹਿ ਗੁਰ ਦੀਨਾ।
ਦੀਜੈ ਸੰਗਤ ਕਉ ਮਮ ਚੀਨਾ।
ਇਸ ਪਰ ਅਮਲ ਸਿੰਘ ਸਭ ਕਰਹੈਂ। ...
ਔਰ ਏਕ ਬਚ ਗੁਰ ਫੁਰਮਾਇਆ।
ਰਹੋ ਸਿੰਘ ਮੈ ਤੁਮਹਿ ਸਦਾਇਆ।

ਮਤ ਚਿੰਤਾ ਸੰਗਤ ਮਮ ਕਰੈ।
ਸ੍ਰੀ ਅਕਾਲ ਸੰਕਟ ਸਭ ਹਰੈ।
ਬ੍ਰਿਧ ਮਾਤਿ ਔ ਕੁਵਰ ਨਿਦਾਨ।
ਤਿਨ ਪੈ ਜੁਲਮੀ ਜਿਨ ਕੀਆ ਜਾਨ।
ਤਿਨ ਕੇ ਹੇਤ ਮੈ ਜਾਵਹੁ ਤਹਾਂ।
ਸ੍ਰੀ ਅਕਾਲ ਜੀ ਹੈ ਥਿਤ ਜਹਾਂ।
ਨਿਰਵੈਰੇ ਸੰਗ ਵੈਰ ਕਮਾਵੈ।
ਜੜ੍ਹ ਉਖਾੜ ਤੈ ਅਗਨ ਜਰਾਵੈ।

ਇਸ ਤੋਂ ਅਗੇ ਇਕ ਉਦਾਸੀ ਸਾਧ ਹੱਥੀਂ ਵੀ ਸੰਦੇਸ਼ ਆਉਣ ਦੀ ਸੂਚਨਾ ਗਿ: ਜੀ ਦੇ ਰਹੇ ਹਨ

ਔਰ ਸਾਧ ਇਕ ਆਇ ਉਦਾਸੀ।
ਤਿਨਹੂੰ ਸੰਦੇਸਾ ਗੁਰਹਿ ਪ੍ਰਗਾਸੀ।
ਮਿਲੇ ਮੋਹਿ ਗੁਰ ਜੀ ਬਨ ਮਾਹੀ।
ਚੜੇ ਤੁਰੰਗ ਕੁਮੈਤ ਸੁ ਰਾਹੀ।
ਕਰ ਅਖੇਰ ਆਪ ਗੁਰ ਪਿਆਰੇ।
ਸਿੰਘ ਸਾਥ ਗੁਰ ਪੰਚ ਅਪਾਰੇ।
ਦੀਓ ਬੁਲਾਇ ਮੋਹਿ ਪ੍ਰਭ ਆਪ।
ਸਤਿਨਾਮ ਦੀਨੋ ਗੁਰ ਜਾਪ।
ਦੀਆ ਸੰਦੇਸਾ ਸੰਗਤ ਕੋ ਗੁਰ।
ਸਿੰਘਨ ਕੋ ਬਚ ਕਹੋ ਜਾਹਿ ਪੁਰ।
ਮਤ ਅੰਗੀਠਾ ਕੋਊ ਹਿਲਾਵੈ।
ਕਰੈ ਬਿਘਨ ਜੜ੍ਹ ਨਹੀਂ ਰਹਾਵੈ।
ਸਤਿਗੁਰ ਹਾਜਰ ਨਾਜਰ ਜਾਨੋ।
ਮਤ ਗੁਰ ਕੋ ਕੋਊ ਮੂਆ ਮਾਨੋ।...

ਭਾਈ ਸੰਤੋਖ ਸਿੰਘ ਹੋਰੀਂ ਤਾਂ ਇਸ ਤੋਂ ਅਗੇ ਜਾਂਦੇ ਹਨ ਤੇ ਕਹਿੰਦੇ ਹਨ ਕਿ ਪਹਿਲੇ ਸਿੱਖ ਦੇ ਗੁਰੂ ਜੀ ਵਲੋਂ ਆਉਣ ਤੇ ਵੀ ਜਦੋਂ ਸਿੱਖਾਂ ਨੇ ਵਿਸ਼ਵਾਸ ਨਹੀਂ ਕੀਤਾ ਤੇ ਤਬੇਲੇ ਵਿਚੋਂ ਗੁਰੂ ਜੀ ਦੇ ਗੁੰਮ ਹੋਣ ਦੀ ਖ਼ਬਰ ਸੁਣ ਕੇ ਓਹ ਅਜੇ ਹੈਰਾਨੀ ਹੀ ਪ੍ਰਗਟਾ ਰਹੇ ਸਨ ਕਿ ਪਹਿਰ ਦਿਨ ਚੜ੍ਹੇ ਇਕ ਸਾਧੂ ਆਇਆ ਜਿਸ ਨੇ ਸਿੰਘਾਂ ਦੀ ਸ਼ੋਕ ਅਵਸਥਾ ਵੇਖ ਕੇ ਕਾਰਨ ਪੁੱਛਿਆ ਤੇ ਸਿੰਘਾਂ ਨੇ ਅਗੋਂ ਓਹੀ ਕਹਾਣੀ ਦੱਸੀ, ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ। ਤਦ ਉਸ ਸਾਧ ਨੇ ਇਹ ਕਹਿਦਿਆਂ ਕਿ ਉਹ ਗੁਰੂ ਜੀ ਦੇ ਜੰਗਲ ਵਿਚ ਦਰਸ਼ਨ ਕਰਕੇ ਆਇਆ ਹੈ ਨਾਲ ਹੀ ਗੁਰੂ ਜੀ ਵਲੋਂ ਆਖੇ ਹੋਏ ਇਹ ਸ਼ਬਦ ਵੀ ਸੁਣਾਏ —

ਮੈਂ ਸੁਣ ਕਰ ਬੂਝਿਓ ਕਰ ਜੋਰ।
ਰਾਵਰ ਕੋ ਪਿਆਨ ਕਿਤ ਓਰ।
ਦਾਸਨ ਹੀਂ ਕੋ ਸਾਥ ਤਿਹਾਰੇ ?
ਨਾਥ ! ਇਕਾਂਕੀ ਕਹਾਂ ਪਧਾਰੇ ?।੮।
ਬੋਲੇ ਸ੍ਰੀ ਮੁਖ ਤੇ ਮੁਸਕਰਾਵਤ।
ਹਮ ਅਖੇਰ ਹਿਤ ਬਨ ਕੋ ਜਾਵਤ।
ਕਰਹੈਂ ਸੈਲ ਜੇਤਿਕ ਮਨ ਭਾਵਤਿ।
ਜਿਤ ਕਿਤ ਬਿਚਰਤ ਆਨੰਦ ਪਾਵਤਿ।੯।...
ਜੇ ਤਿਨ ਹੋਤਿ ਗਮਨ ਪ੍ਰਲੋਕ।
ਮੈ ਕਿਮ ਲੇਤੋ ਦਰਸ ਬਿਲੋਕ ?
ਪੰਥ ਪਯਾਨਤਿ ਭਲ ਬਿਧਿ ਹੇਰੇ।
ਤਉ ਪ੍ਰਲੋਕ ਕਿਮ ਸੰਸੈ ਮੇਰੇ ? ।੧੧।

ਸਿਰਫ਼ ਗਿਆਨੀ ਗਿਆਨ ਸਿੰਘ ਜੀ ਭਾਈ ਸੰਤੋਖ ਸਿੰਘ ਜੀ ਦੀ ਹੀ ਗੱਲ ਨਹੀਂ ਸਗੋਂ ਇਨ੍ਹਾਂ ਘਟਨਾਵਾਂ ਨੂੰ ਤਾਂ

ਮੈਕਾਲਫ ਵਰਗੇ ਅੰਗਰੇਜ਼ ਲੇਖਕਾਂ ਨੇ ਵੀ ਮੰਨਿਆ ਹੈ — ਜਿਸ ਨੇ ਆਪਣੀ ਪੁਸਤਕ ਹੀ ਸਿੰਘ ਸਭਾਈ ਅਸਰ ਅਧੀਨ ਤੇ ਸਿੰਘ ਸਭਾਈ ਆਗੂਆਂ ਵਲੋਂ ਪ੍ਰਦਾਨ ਕੀਤੇ ਗਿਆਨ ਦੇ ਸਹਾਰੇ ਲਿਖੀ ਹੋਈ ਹੈ।

ਇਥੇ ਇਕ ਸਵਾਲ ਇਹ ਵੀ ਉਠ ਸਕਦਾ ਹੈ ਕਿ ਗੁਰੂ ਜੀ ਇਕੱਲੇ ਹੀ, ਇਉਂ ਭੇਦ ਭਰੇ ਹਾਲਤ ਵਿਚ, ਕਿਉਂ ਨਿਕਲੇ ? ਇਸ ਦਾ ਕਾਰਨ ਵੀ ਇਹੋ ਸੀ ਕਿ ਮੁਗਲ ਏਥੇ ਵੀ ਪਿਛਾ ਕਰਨ ਲਗ ਪਏ ਸਨ। ਲਾਲਾ ਦੌਲਤ ਰਾਇ ਆਪਣੀ ਉਰਦੂ ਲਿਖਤ ਸੁਆਨੇ ਉਮਰੀ ਗੁਰੂ ਗੋਬਿੰਦ ਸਿੰਘ ਵਿਚ ਬਹਾਦਰਸ਼ਾਹ ਤੇ ਗੁਰੂ ਸਾਹਿਬ ਦਾ ਦੱਖਣ ਵਿਚ ਮੇਲ ਦਸ ਕੇ ਕਹਿੰਦਾ ਹੈ ਕਿ ਬਹਾਦਰ ਸ਼ਾਹ ਨੇ ਆਪਣੇ ਰਸਤੇ ਦੇ ਸਾਰੇ ਕੰਡੇ ਸਾਫ਼ ਕਰਨ ਦੇ ਮੰਤਵ ਨਾਲ ਗੁਰੂ ਗੋਬਿੰਦ ਸਿੰਘ ਜੀ ਤੇ ਹਮਲੇ ਦੀ ਸਾਜ਼ਸ਼ ਘੜੀ ਸੀ। ਗੁਰੂ ਜੀ ਬਹਾਦਰ ਸ਼ਾਹ ਨਾਲੋਂ ਘਟ ਨੀਤੀਵਾਨ ਨਹੀਂ ਸਨ। ਇਸੇ ਕਰ ਕੇ ਹੀ ਉਹ ਰਾਤ ਦੇ ਹਨੇਰੇ ਵਿਚ ਚੁਪਚਾਪ ਨਦੇੜ ਤੋਂ ਨਿਕਲ ਗਏ। ਕਿਸੇ ਵੀ ਪਰਮਾਣਿਕ ਇਤਿਹਾਸ ਵਿਚੋਂ ਇਸ ਗੱਲ ਦੇ ਸੰਕੇਤ ਨਹੀਂ ਮਿਲਦੇ ਕਿ (ੳ) ਗੁਰੂ ਸਾਹਿਬ ਨੇ ਸਿੱਖਾਂ ਦੇ ਸਾਹਮਣੇ ਸਰੀਰ ਛਡਿਆ। (ਅ) ਕਿ ਗੁਰੂ ਜੀ ਦੇ ਪੰਚ ਭੌਤਿਕ ਮਿਰਤਕ ਸਰੀਰ ਨੂੰ ਸਿੱਖਾਂ ਨੇ ਆਪ ਚਿਖਾ ਵਿਚ ਰਖਿਆ। (ੲ) ਤੇ ਗੁਰੂ ਜੀ ਦਾ ਸਸਕਾਰ ਕਰਨ ਲਈ ਸਿੱਖਾਂ ਨੇ ਚਿਤਾ ਨੂੰ ਅੱਗ ਦਿਖਾਈ। ਸਗੋਂ ਇਤਿਹਾਸ ਤਾਂ ਦਸਦੇ ਹਨ ਕਿ ਚਿਖਾ ਤੇ ਬੈਠ ਕੇ ਗੁਰੂ ਜੀ ਨੇ ਸਿੱਖਾਂ ਨੂੰ ਕਨਾਤੋਂ ਬਾਹਰ ਨਿਕਲ ਜਾਣ ਲਈ ਹੁਕਮ ਦਿਤਾ। ਜਿਸ ਤੇ ਅਮਲ ਵੀ ਏਨੀ ਸਖ਼ਤੀ ਨਾਲ ਕਰਵਾਇਆ ਕਿ ਸਿੱਖ ਕਨਾਤ ਵਲ ਨੂੰ ਵੀ ਪਿੱਠ ਦੇ ਕੇ ਖੜੇ ਹੋਣ। ਚਿਤਾ ਦੁਆਲੇ

ਕਨਾਤ ਲਗਵਾਉਣ ਤੇ ਫਿਰ ਬਾਹਰ ਖੜੇ ਸਿੱਖਾਂ ਨੂੰ ਪਿੱਠ ਕਰ ਕੇ ਖਲੋਣ ਦਾ ਕੀ ਭਾਵ ਹੋਇਆ ? ਸਪੱਸ਼ਟ ਹੈ ਕਿ ਗੁਰੂ ਜੀ ਗੁਪਤ ਜੀਵਨ ਬਿਤਾਉਣ ਦੇ ਮੰਤਵ ਨਾਲ ਉਥੋਂ ਵੀ ਚਮਕੌਰ ਵਾਂਗ ਅਲੋਪ ਹੋਣਾ ਚਾਹੁੰਦੇ ਸਨ।

ਹੁਣ ਅਸੀਂ ਇਕ ਅਜਿਹੇ ਪੜਾਅ ਤੇ ਆ ਪਹੁੰਚੇ ਹਾਂ ਜਿਥੇ ਪਾਠਕ ਅਗੇ ਤੁਰਨ ਤੋਂ ਪਹਿਲਾਂ ਕੁਝ ਵਿਚਾਰਨ ਲਈ ਉਤਸੁਕ ਹੋਣਗੇ। ਸਭ ਇਤਿਹਾਸਕਾਰ ਇਸ ਗੱਲ ਤੇ ਸਹਿਮਤ ਹਨ ਕਿ ਗੁਰੂ ਸਾਹਿਬ ਨੇ ਨਦੇੜ ਵਿਚ ਹੁਕਮ ਦਿਤਾ ਸੀ :

ਦਰਬ ਅਸੰਖ ਇਹਾਂ ਜੋ ਆਏ।
ਤਿਸ ਤੇ ਨਹਿੰ ਮੰਦਰਿ ਚਿਨਵਾਏ। ੧੧੫।
ਚਿਨਹਿ ਮਹਿਲ ਤਿਸ ਕੁਲ ਗਲ ਜਾਏ।
ਯਾ ਤੇ ਕਹੀ ਨਹੀਂ ਬਿਸਰਾਏ। ੧੨।

(ਗੁਰੂ ਪ੍ਰ: ਸੂਰਜ ੬੩੩੫।)

ਗਿਆਨੀ ਗਿਆਨ ਸਿੰਘ ਜੀ ਵੀ ਇਸ ਗੱਲ ਨੂੰ ਮੰਨਦੇ ਹਨ।

ਦੂਰ ਕਨਾਤੋਂ ਸਭ ਸਿੱਖ ਕਰੀਓ।
ਹਮਰੀ ਤਰਫ ਨ ਕੋਊ ਨਿਹਰੀਓ।
ਫੋਲਿਓ ਹਮਰਾ ਨਾਹਿ ਅੰਗੀਠਾ।
ਨਾਹਿ ਸਮਾਧ ਬਨਾਈਓ ਨੀਠਾ। ੧੦੨।
ਜੋ ਸਮਾਧ ਹਮਰੀ ਬਨਵੈਹੈ।
ਜਗ ਮਹਿ ਤਿਹ ਸਰਬੰਸ ਨ ਰੈ ਹੈ। ੧੦੩।

(ਪੰ: ਪ੍ਰ: ੧੭੨੦)

ਜਦੋਂ ਗੁਰੂ ਸਾਹਿਬ ਨੇ ਗੁਰੂ ਤੇਗ ਬਹਾਦਰ ਜੀ ਦਾ ਦੇਹੁਰਾ ਆਪ ਅਨੰਦਪੁਰ ਬਣਾਇਆ ਸੀ ਤਾਂ ਆਪਣੀ ਸਮਾਧ ਬਨਾਉਣ ਵਾਲੇ ਨੂੰ ਇੰਨਾ ਸਖ਼ਤ ਸਰਾਫ਼ ਦੇਣ ਦਾ ਕਾਰਨ ਇਹੋ ਸੀ ਕਿ ਆਪ ਨੇ ਏਥੇ ਸਰੀਰ ਛਡਿਆ ਨਹੀਂ ਸੀ ਸਗੋਂ ਇਕ "ਚਲਿਤਰ" ਕੀਤਾ ਸੀ ਜਿਸ ਕਰ ਕੇ ਇਥੇ ਬਣੀ ਸਮਾਧ ਉਹਨਾਂ ਦੀ ਇਸ ਪਖੋਂ ਝੂਠੀ ਯਾਦਗਾਰ ਬਣਨੀ ਸੀ। ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਗੁਰੂ ਘਰ ਦਾ ਕਿੰਨਾ ਪਰੇਮੀ ਸੀ ਤੇ ਉਸ ਨੇ ਆਪਣੇ ਜੀਵਨ ਵਿਚ ਕਿੰਨੇ ਮਹਾਨ ਗੁਰਦਵਾਰਿਆਂ ਦੀ ਸੇਵਾ ਕੀਤੀ ਕਰਵਾਈ ਪਰ ਉਸ ਦਾ ਸਰਬੰਸ ਅਜ ਕੇਵਲ ਇਸੇ ਕਰ ਕੇ ਨਹੀਂ ਰਿਹਾ ਕਿ ਉਹਨੇ ਉਸ ਗੁਰੂ ਹੁਕਮ ਦੇ ਵਿਰੁਧ ਨਦੇੜ ਵਿਚ ਯਾਦਗਾਰ ਬਣਵਾਈ। ਕੁਝ ਲੋਕ ਇਸ ਸਰਾਪ ਕਥਾ ਨੂੰ ਝੂਠੀ ਗਿਣਦੇ ਹੋਣ ਤਾਂ ਗਿਣੀ ਜਾਣ ਪਰ ਨਾਮਧਾਰੀ ਇਸ ਨੂੰ ਬਿਲਕੁਲ ਸੱਚ ਮੰਨਦੇ ਹਨ। ਪਰਤੱਖ ਨੂੰ ਪਰਮਾਣ ਦੀ ਲੋੜ ਨਹੀਂ ਹੁੰਦੀ।

ਨਦੇੜ ਛਡਣ ਪਿਛੋਂ ਜਿਵੇਂ ਉਪਰ ਦਸਿਆ ਗਿਆ ਹੈ, ਗੁਰੂ ਜੀ ਦੇ ਘੋੜੇ ਤੇ ਕੁਤੇ ਦੇ ਗੁੰਮ ਹੋਣ ਦਾ ਪਤਾ ਵੀ ਲਗਾ। ਦੂਜੇ ਪਾਸੇ ਗੁਰੂ ਜੀ ਵਲੋਂ ਆ ਰਿਹਾ ਸੰਦੇਸ਼ ਵਾਹਕ ਸਾਧ ਕਹਿੰਦਾ ਹੈ ਕਿ ਉਹ ਗੁਰੂ ਜੀ ਕੋਲ ਘੋੜਾ ਤੇ ਕੁੱਤਾ, ਦੋਵੇਂ ਦੇਖ ਕੇ ਆਇਆ ਹੈ। ਹੁਣ ਜੇ ਕ਼ੋਈ ਏਹੋ ਹਠ ਕਰੀ ਜਾਵ਼ੇ ਕਿ ਗੁਰੂ ਜੀ ਤਾਂ ਜੋਤੀਜੋਤ ਸਮਾ ਗਏ ਸਨ। ਉਹਨਾਂ ਦੇ ਦਰਸ਼ਨ ਸਾਧ ਨੂੰ ਸਿਰਫ਼ ਆਤਮਿਕ ਰੂਪ ਵਿਚ ਹੋਏ ਹੋਣਗੇ ਤਦ ਵੀ ਕੁੱਤਾ ਤੇ ਘੋੜਾ ਵੀ ਆਤਮਿਕ ਰੂਪ ਵਿਚ ਹੀ ਵਿਚਾਰ ਰਹੇ ਹੋਣਗੇ। ਜਦ ਕਿ ਉਹ ਚਿਤਾ ਵਿਚ ਵੀ ਨਹੀਂ ਸਨ ਪਰਵਿਸ਼ੇ ? ਅਸਲ ਗੱਲ ਤਾਂ ਇਹੋ ਹੈ, ਕਿ ਗੁਰੂ ਜੀ

ਦੇਹ ਕਰ ਕੇ ਨਦੇੜ ਦੇ ਕੌਤਕ ਪਿਛੋਂ ਇਸੇ ਧਰਤੀ ਤੇ ਵਿਚਰਦੇ ਰਹੇ ਹਨ। ਤੇ ੧੯੬੯ ਬਿ: ਵਿਚ ਉਹਨਾਂ ਦੇ ਪਰਲੋਗ ਗਮਨ ਕਰਨ ਤਕ ਉਹ ਆਪਣੇ ਸਿੱਖਾਂ ਦੀ ਸੰਕਟ ਸਥਿਤੀ ਵਿਚ ਪਹਿਲਾਂ ਵਾਂਗ ਹੀ ਸਹਾਇਤਾ ਵੀ ਕਰਦੇ ਰਹੇ ਹਨ। ਨਦੇੜ ਪ੍ਰਸਥਾਨ ਕਰਨ ਪਿਛੋਂ ਜਿਹੜਾ ਪਹਿਲਾ ਸੰਕੇਤ ਇਤਿਹਾਸਾਂ ਵਿਚੋਂ ਉਹਨਾਂ ਵਲੋਂ ਕਿਸੇ ਦੀ ਮਦਦ ਕਰਨ ਦਾ ਮਿਲਦਾ ਹੈ, ਉਹ ਹੈ, ਰੁਸਤਮ ਰਾਉ ਅਤੇ ਬਾਲਾ ਰਾਉ — ਦੋ ਰਾਜਪੂਤ ਸਰਦਾਰਾਂ ਨੂੰ ਉਹਨਾਂ ਦੋਹਾਂ ਅਰਜ਼ਾਂ ਸੁਣ ਮੰਨ ਕੇ ਆਪਣੇ ਘੋੜੇ ਦੀਆਂ ਦੋਵੇਂ ਰਕਾਬਾਂ ਫੜਾ ਕੇ ਸਤਾਰੇ ਦੇ ਕਿਲੇ ਵਿਚੋਂ ਕੱਢ ਕੇ ਉਹਨਾਂ ਦੇ ਇਲਾਕੇ ਵਿਚ ਛਡ ਕੇ ਆਉਣ ਦਾ ਜ਼ਿਕਰ। ਇਹ ਸਾਖੀ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਗੁਰਬਿਲਾਸ (ਸੁਖਾ ਸਿੰਘ) ਆਦਿ ਦੇ ਲੇਖਕਾਂ ਸਮੇਤ ਮੈਕਾਲਫ਼ ਨੇ ਵੀ ਲਿਖੀ ਹੈ। ਸਜਰੀ ਛਪੀ ਆਪਣੀ ਅੰਗਰੇਜ਼ੀ ਪੁਸਤਕ ਵਿਚ ਡਾ: ਗੰਡਾ ਸਿੰਘ ਹੋਰੀਂ ਅੰਗਰੇਜ਼ੀ ਪੜ੍ਹੇ ਲਿਖੇ ਤੇ ਅੰਗਰੇਜ਼ੀਅਤ ਵਿਚ ਰੰਗੇ ਹੋਏ ਪਾਠਕਾਂ ਨੂੰ ਬੁਧੂ ਬਣਾਉਂਦੇ ਹੋਏ ਕਹਿੰਦੇ ਹਨ, ਕਿ ਉਹਨਾਂ ਨੇ ਕਦੇ ਰੁਸਤਮ ਰਾਉ ਤੇ ਬਾਲਾ ਰਾਇ ਦਾ ਨਾਮ ਨਹੀਂ ਪੜ੍ਹਿਆ-ਸੁਣਿਆ। ਸਗੋਂ ਸਰਕਾਰੀ ਤੌਰ ਤੇ ਤਸੱਲੀ ਕਰ ਲਈ ਹੈ, ਕਿ ਮਰਾਠਾ ਇਤਿਹਾਸ ਵਿਚ ਕੋਈ ਵਿਅਕਤੀ ਇਸ ਨਾਮ ਦਾ ਨਹੀਂ ਹੋਇਆ। ਇਹ ਗੱਲ ਇੰਨੇ ਵਡੇ ਦਾਹਵੇ ਨਾਲ ਕਹਿਣ ਦਾ ਮਾਣ ਡਾ: ਹੋਰਾਂ ਨੂੰ ਇਸ ਕਰ ਕੇ ਪਰਾਪਤ ਹੈ, ਕਿ ਇਕ ਤਾਂ ਉਹਨਾਂ ਕੋਲ ਇਤਿਹਾਸ ਦੇ ਡਾਕਟਰ ਹੋਣ ਦਾ ਪਟਾ ਹੈ, ਜਿਸ ਕਰ ਕੇ ਉਹ ਕਿਸੇ ਵੀ ਇਤਿਹਾਸ ਦੀ ਚੀਰ ਫਾੜ ਕਰ ਕੇ ਆਪਣੀ ਐਨਕ ਵਿਚੋਂ ਦੀ "ਖ਼ਰਾਬ ਤੇ ਹਾਨੀਕਾਰਕ" ਪਰਸੰਗ ਨੂੰ ਦੇਖ ਕੇ ਕਟ ਕੇ

ਬਾਹਰ ਸਿਟਣ ਦੇ ਅਧਿਕ੍ਰਿਤ ਹਨ। ਦੂਜੇ ਉਹਨਾਂ ਦਾ ਨਾਮ ਏਨਾ ਚਲ ਚੁਕਾ ਹੈ ਕਿ ਉਹਨਾਂ ਵਾਂਗ ਅੰਗਰੇਜ਼ੀਅਤ ਵਿਚ ਰੰਗੇ ਹੋਏ ਪਾਠਕ ਉਹਨਾਂ ਦੀ ਗੱਲ ਨੂੰ ਇਲਹਾਮ ਹੀ ਮੰਨਦੇ ਹਨ, ਤੇ ਸਾਧਾਰਨ ਪਾਠਕ ਦਾ ਕੀ ਹੈ ? ਉਹ ਏਨੀ ਛਾਨ ਬੀਣ ਵਿਚ ਪੈਣਾ ਪਸੰਦ ਨਹੀਂ ਕਰਦਾ, ਕਿਉਂਕਿ ਉਸ ਦੇ ਸਾਧਨ ਸੀਮਿਤ ਹੁੰਦੇ ਹਨ।

ਪਾਠਕਾਂ ਦੇ ਗਿਆਤ ਹਿਤ ਅਸੀਂ ਇਥੇ ਇਹ ਪਰਗਟ ਕਰਨਾ ਆਪਨਾ ਫ਼ਰਜ਼ ਸਮਝਦੇ ਹਾਂ, ਕਿ ਜਿਸ ਪੰਥ ਪਕਾਸ਼ ਤੇ ਮਹਾਨ ਕੋਸ਼ ਦੇ ਹਵਾਲੇ ਡਾਕਟਰ ਹੋਰਾਂ ਨੇ ਆਪਣੀ ਉਕਤ ਪੁਸਤਕ* ਵਿਚ ਦਿਤੇ ਹਨ ਉਹਨਾਂ ਗ੍ਰੰਥਾਂ ਵਿਚ ਹੀ ਰੁਸਤਮ ਰਾਇ ਹੋਰਾਂ ਦਾ ਜ਼ਿਕਰ ਬੜੇ ਖੁਲ੍ਹੇ ਢੰਗ ਨਾਲ ਕੀਤਾ ਗਿਆ ਹੈ। ਜਿਨ੍ਹਾਂ ਦੋ ਮਰਾਠੇ ਭਰਾਵਾਂ ਨੂੰ ਡਾ: ਹੋਰੀਂ ਡਾਕੂ ਦੀ ਉਪਾਧੀ ਦੇ ਰਹੇ ਹਨ ਉਹਨਾਂ ਬਾਰੇ ਕਵੀ ਸੁਖਾ ਸਿੰਘ ਦੇ ਸ਼ਬਦ ਧਿਆਨ ਆਕਰਸ਼ਤ ਹਨ :

ਦੋਹਿਰਾ :
ਬਿਦਰ ਸ਼ਹਿਰ ਕੇ ਦੇਸ ਮੈਂ
ਜਨਵਾਰਾ ਇਕ ਗ੍ਰਾਮ।
ਤਾਕੋ ਪਤਿ ਅਤਿ ਜਾਨੀਐ
ਬਾਲ ਰਾਇ ਸ਼ੁਭ ਨਾਮ। ੨।

ਚੌਪਈ :
ਰੁਸਤਮ ਰਾਇ ਬੰਧ ਦੁਤਿਤਾਕੋ।
ਸੂਰਬੀਰ ਸੁਨੀਅਤ ਬਰ ਬਾਕੋ।
ਦੋਨੋ ਬੀਰ ਅਧਿਕ ਬਲਵਾਨਾ।
ਜਾਨਤ ਜ਼ਾਹਰ ਰਾਵ ਅਰ ਰਾਨਾ। ੩।

*Succession Theory.

ਸਰਕਾਰ ਨੇ ਹਮਲਾ ਕਰ ਕੇ ਦੋਵੇਂ ਭਰਾ ਫੜ ਕੇ ਸਤਾਰੇ ਦੇ ਕਿਲੇ ਵਿਚ ਕੈਦ ਕਰ ਕੇ ਬੇੜੀਆਂ ਪਾ ਦਿਤੀਆਂ। ਦੇਵੀ ਦੇਵਤੇ ਬਹੁਤੇ ਧਿਆਏ, ਪਰ ਕੋਈ ਨਾ ਬਹੁੜਿਆ। "ਏਕ ਸਿਖ ਚਾਕਰ ਕੋਊ ਆਹੀ" ਉਸ ਦੇ ਦਸਣ ਤੇ ਉਸਨੂੰ ਗੁਰੂ ਸਾਹਿਬਾਂ ਤੇ ਕਥਤ "ਪ੍ਰਲੋਕ ਗਮਨ" ਦਾ ਪਤਾ ਨਹੀਂ ਸੀ। ਗੁਰੂ ਜੀ ਅਗੇ ਮਦਦ ਵਾਸਤੇ ਅਰਦਾਸ ਕੀਤੀ। ਰਾਤ ਨੂੰ ਗੁਰੂ ਜੀ ਨੇ ਘੋੜੇ ਸਮੇਤ ਦਰਸ਼ਨ ਦੇ ਕੇ ਦੋਹਾਂ ਭਰਾਵਾਂ ਨੂੰ ਅਕਾਲ ਪੁਰਖ ਦਾ ਨਾਮ ਲੈਣ ਲਈ ਹੁਕਮ ਕੀਤਾ।
ਜਿਸ ਤੇ ਦੋਹਾਂ ਭਰਾਵਾਂ ਦੀਆਂ ਬੇੜੀਆਂ ਖੁਲ੍ਹ ਗਈਆਂ। ਫਿਰ ਰਕਾਬਾਂ ਫੜਾ ਕੇ ਦੋਵੇਂ ਜਣੇ ਬਾਹਰ ਲਿਆਂਦੇ। ਗੁਰੂ ਜੀ ਨੇ ਦੋਹਾਂ ਭਰਾਵਾਂ ਨੂੰ ਮਨਮਾੜ ਲਿਆ ਕੇ ਛਡ ਦਿਤਾ, ਜਿਥੇ ਗੁਰਦਵਾਰਾ ਗੁਪਤ ਸਰ ਇਸੇ ਘਟਨਾ ਦੀ ਯਾਦ ਵਿਚ ਹੁਣ ਤਕ ਮੌਜੂਦ ਹੈ।

ਏਹ ਗੱਲਾਂ ਸੁਪਨ ਅਵਸਥਾ ਦੀਆਂ ਨਹੀਂ, ਸਗੋਂ ਸੁਖਾ ਸਿੰਘ ਅਨੁਸਾਰ ਦੋਵੇਂ ਭਰਾ ਜੇਲ੍ਹ ਅਧਿਕਾਰੀਆਂ ਨੂੰ ਵੰਗਾਰ ਕੇ ਨਿਕਲੇ ਸਨ :

ਹਮ ਕੋ ਲੈ ਅਬ ਚਲਿਓ ਸੁਧਾਈ।
ਦੀਨ ਬੰਧ ਹਮਰੋ ਸੁਖਦਾਈ। ੨੯।
ਜੋ ਬਲ ਹੈ ਤਬ ਲੇਹੁ ਛੁਡਾਈ।
ਯਾ ਬਿਧ ਸੌ ਬਤੀਆ ਤਿਨ ਗਾਈ।
ਜਿਹ ਬਿਧ ਪੰਛੀ ਉਡਤ ਅਕਾਸਾ।
ਤਿਉਂ ਗੁਰ ਪੂਰੇ ਕਰਿਓ ਬਿਲਾਸਾ। ੩੦।

ਪੰ: ੬੦੮-੯

ਸਾਡਾ ਏਥੇ ਮੁਖ ਵਿਸ਼ਾ ਇਹ ਨਾ ਹੋਣ ਕਾਰਨ ਇਸ ਸੰਬੰਧੀ ਵਧੇਰੇ ਲੰਮੀ ਚੌੜੀ ਬਹਿਸ ਵਿਚ ਪੈਣਾ ਯੋਗ ਨਹੀਂ।

ਏਹ ਹਵਾਲਾ ਏਥੇ ਦੇਣ ਦਾ ਭਾਵ ਕੇਵਲ ਇਹ ਸੀ ਕਿ ਗੁਰੂ ਜੀ ਨਦੇੜ ਦੇ ਕੌਤਕ ਪਿਛੋਂ ਉਸੇ ਦੇਹ ਵਿਚ ਇਸੇ ਧਰਤੀ ਤੇ ਵਿਚਰਦੇ ਰਹੇ।

ਰੁਸਤਮ ਰਾਇ ਤੇ ਬਾਲਾ ਰਾਇ ਦੀ ਬੰਦ ਖ਼ਲਾਸੀ ਕਰਨ ਪਿਛੋਂ ਆਪ ਨੇ ਭਾਦਰੇ ਦੇ ਰਾਜਪੂਤ ਰਈਸ ਦੀ ਸਹਾਇਤਾ ਕੀਤੀ, ਤੇ ੧੯੧੨ ਬਿ: ਤਕ ਆਪ ਭਾਦਰੇ ਰਹਿ ਕੇ ਉਥੋਂ ਜੀਂਦ ਆ ਗਏ। ਅਗਲੇ ਛੇ ਸਾਲ (੧੯੧੮ ਬਿ:) ਤਕ ਜੀਂਦ ਹੀ ਨਿਵਾਸ ਰਖਿਆ। ਇਸ ਤੋਂ ਪਿਛੋਂ ਪਟਿਆਲੇ ਆ ਕੇ ਡੇਰੇ ਲਾ ਲਏ । ੧੨ ਬਰਸ ਪਟਿਆਲੇ ਰਹੇ, ਫਿਰ ਨਾਭੇ ਆਉਣ ਦੀ ਤਿਆਰੀ ਕੀਤੀ । ੧੯੩੦ ਦੇ ਮਾਘ ਵਿਚ ਨਾਭੇ ਦੀ ਝਿੜੀ ਵਿਚ ਆ ਡੇਰਾ ਲਾਇਆ ਤੇ ਆਪਣੇ ਅੰਤਮ ਸਮੇਂ ੧੯੬੯ ਬਿ: ਤਕ ਮੁਖ ਤੌਰ ਤੇ ਡੇਰਾ ਇਥੇ ਹੀ ਰਖਿਆ। ਬਾਬਾ ਅਜਾਪਾਲ ਸਿੰਘ ਦੇ ਨਾਮ ਥਲੇ ਆਪ ਨੇ ਬਾਕੀ ਦਾ ਸਾਰਾ ਜੀਵਨ ਬਤੀਤ ਕੀਤਾ। ਇਥੋਂ ਦੇ ਕਿਆਮ ਸਮੇਂ ਵੀ ਆਪ ਸਿੱਖਾਂ ਸੇਵਕਾਂ ਦੀ ਦੁਖ ਭੀੜ ਵਿਚ ਮਦਦ ਕਰਦੇ ਰਹੇ ਹਨ। ਬਾਬੇ ਦੀ ਬੇਰ ਸਿਆਲਕੋਟ ਦੇ ਨਥਾ ਸਿੰਘ ਦੀ ਜੰਗ ਵਿਚ ਸਹਾਇਤਾ ਕਰ ਕੇ ਫਤਹਿ ਕਰਵਾਉਣ ਦਾ ਪ੍ਰਸੰਗ ਤਾਂ ਪੰਥ ਪ੍ਰਕਾਸ਼ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਵੀ ਲਿਖਿਆ ਹੈ।

ਭਾਵੇਂ ਗੁਰੂ ਜੀ ਕਾਫੀ ਹੱਦ ਤਕ ਗੁਪਤ ਜੀਵਨ ਬਤੀਤ ਕਰਦੇ ਰਹੇ ਪਰ ਇਸ ਗੱਲ ਦੇ ਕਾਫੀ ਸੰਕੇਤ ਮਿਲਦੇ ਹਨ ਕਿ ਬਾਬਾ ਅਜਾਪਾਲ ਸਿੰਘ ਅਸਲ ਵਿਚ ਗੁਰੂ ਗੋਬਿੰਦ ਸਿੰਘ ਹੀ ਸਨ। ਇਹ ਸੰਕੇਤ ਭਾਈ ਕਾਨ੍ਹ ਸਿੰਘ ਨਾਭਾ ਦੇ ਪੜਦਾਦਾ, ਬਾਬਾ ਸ਼ਰੂਪ ਸਿੰਘ ਦੀ ਹੱਥ ਲਿਖੀ ਪੁਸਤਕ ਵਿਚੋਂ ਵੀ ਮਿਲਦੇ ਹਨ । ਇਸੇ ਕਰਕੇ ਤਾਂ ਭਾਈ ਸਾਹਿਬ ਬਾਬਾ

ਅਜਾਪਾਲ ਸਿੰਘ ਬਾਰੇ ਬਹੁਤਾ ਖੁਲ੍ਹ ਕੇ ਤੇ ਵਿਸਥਾਰ ਸਹਿਤ ਨਹੀਂ ਸਨ ਲਿਖਦੇ, ਸਗੋਂ ਏਨਾਂ ਕਹਿ ਕੇ ਵਕਤ ਲੰਘਾ ਲੈਂਦੇ ਸਨ ਕਿ 'ਮੈਂ ਇਸ ਮਾਮਲੇ ਤੇ ਆਪਣੀ ਕੋਈ ਪੱਕੀ ਰਾਇ ਕਾਇਮ ਨਹੀਂ ਕੀਤੀ' ਪਰ ਮਾਸਕ-ਫੁਲਵਾੜੀ ਵਿਚ ਆਪ ਨੇ ਸਪਸ਼ਟ ਲਿਖਿਆ ਸੀ ਕਿ 'ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ' ਕਿਉਂਕਿ ਪ੍ਰਤੱਖ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ'। (ਫੁਲਵਾੜੀ ੧੬੮੩-੮੪)

ਇਸ ਲਿਖਤ ਦੇ ਵਿਰੋਧ ਵਿਚ ਸਿੰਘ ਸਭੀਏ ਭਰਾਵਾਂ ਦੇ ਮਜਬੂਰ ਕਰਨ ਤੇ ਭਾਵੇਂ ਆਪ ਇਕ ਵਾਰੀ ਤਾਂ ਬਾਈਕਾਟ ਹੋਣਾ ਵੀ ਮੰਨ ਬੈਠੇ ਸਨ । ਪਰ ਫੇਰ ਸਖਤ ਮਜਬੂਰੀਆਂ ਅਧੀਨ, ਲਾਦਿਲਪੁਰ, ਕੰਬਦੇ ਹੱਥੀਂ ਆਪ ਨੂੰ ਇਹ ਬਿਆਨ ਵਾਪਸ ਲੈਣਾ ਪਿਆ ਸੀ । ਸਿੰਘ ਸਭਾਈ ਭਰਾਵਾਂ ਦਾ ਇਹ ਅਟੱਲ ਵਿਸ਼ਵਾਸ ਸੀ 'ਕਿ ਭਾਈ ਸਾਹਿਬ ੧੯੧੬ ਤੋਂ ਲੈ ਕੇ ੧੯੩੩ ਈ: ਤਕ ਬਾਬਾ ਅਜਾਪਾਲ ਸਿੰਘ ਦਾ ਦਸਮ ਪਾਤਸ਼ਾਹ ਹੋਣ ਦਾ ਵਿੰਗੇ ਤੇ ਟੇਢੇ ਤਰੀਕੇ ਨਾਲ ਲੁਕ ਛਿਪ ਕੇ ਪ੍ਰਚਾਰ ਕਰਦੇ ਤੇ ਕਰਵਾਂਦੇ ਰਹੇ ਹਨ । ਬਾਬਾ ਸਰੂਪ ਸਿੰਘ ਤੋਂ ਸੁਣ ਕੇ ਬਾਬਾ ਨਰੈਣ ਸਿੰਘ ਰਾਹੀਂ ਲਿਖਵਾਈ ਤੇ ਬਾਬਾ ਬਿਸ਼ਨ ਸਿੰਘ ਦੇ ਹੱਥੀਂ ਲਿਖੀ ਗਈ ਉਕਤ ਪੁਸਤਕ ਵਿਚ ਲਿਖਿਆ ਹੈ । ਬਾਬਾ ਸਰੂਪ ਸਿੰਘ ਜੀ ਪਲੰਘ ਦੇ ਕੋਲ ਬੈਠ ਕੇ ਦੇਖਣ ਲਗੇ... ਵੱਖੀ ਪਰ ਬੜਾ ਭਾਰੀ ਘਾਉ ਵੇਖਿਆ, ਬੜੇ ਸ਼ਸਤਰ ਦਾ ਘਾਉ ਲਗਿਆ ਵਾ ਜ਼ਖਮ ਮਿਲਿਆ ਵਾ । ਘਾਉ ਨੂੰ ਦੇਖ ਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ ਕੀਤੀ ਮਹਾਰਾਜ ਜੀ ਇਹ ਘਾਉ ਕਿਥੇ ਲਗਿਆ ਹੈ। ਸੁਣ ਕੇ ਬਾਬਾ ਸਾਹਿਬ ਜੀ ਨੇ ਫੁਰਮਾਇਆ ਇਹ ਓਹੀ

ਘਾਉ ਹੈ ਜੋ ਦੱਖਣ ਮੈਂ ਪਠਾਣ ਨੇ ਮਾਰਿਆ ਸੀ । ਇਹ ਸੁਣ ਕੇ ਬਾਬਾ ਸਰੂਪ ਸਿਘ ਜੀ ਨੂੰ ਪੂਰਨ ਨਿਸਚਾ ਹੋ ਗਿਆ। ਕਿ ਕਲਗੀਧਰ ਦਸਵੇਂ ਪਾਤਸ਼ਾਹ ਪੰਥ ਦੇ ਵਾਲੀ ਹਨ, ਫਿਰ ਕਦੇ ਮਨ ਨਹੀਂ ਡੋਲਿਆ । ... ।'

ਨਾਭੇ ਵਿਚ ਡੇਰਾ ਰੱਖਣ ਸਮੇਂ ਹੀ ਆਪ ਇਕ ਵਾਰੀ ਅਟਕ ਦੇ ਇਲਾਕੇ ਵਲ, ਆਪਣੇ ਇਸੇ ਰੂਪ ਵਿਚ ਹੀ ਪਧਾਰੇ। ਓਧਰ ਹਜਰੋਂ ਨਿਵਾਸੀ ਭਾਈ ਦਿਆਲ ਸਿੰਘ ਦੇ ਸਾਹਿਬਜ਼ਾਦੇ ਬਾਲਕ ਸਿੰਘ ਜੀ — ਛੋਟੀ ਉਮਰ ਵਿਚ ਹੀ ਭਜਨ ਬੰਦਗੀ ਵਿਚ ਲੀਨ ਰਹਿੰਦੇ ਸਨ। ਭਾਵੇਂ ਕਈ ਤਰ੍ਹਾਂ ਦੇ ਚੋਜ ਤਾਂ ਵਰਤਾਉਂਦੇ ਰਹਿੰਦੇ ਸਨ ਪਰ ਅਜੇ ਤਕ ਆਪ ਦਾ ਕਿਸੇ ਗੁਰੂ ਆਤਮਾ ਨਾਲ — ਸੁਮੇਲ ਨਹੀਂ ਸੀ ਹੋਇਆ । ੧੨ ਵਰ੍ਹਿਆਂ ਦੀ ਉਮਰ ਹੋ ਗਈ। ਆਪ ਦੇ ਪਿਤਾ ਜੀ ਨੇ ਦੁਕਾਨ ਛੋਈ ਪਿੰਡ ਵਿਚ ਲੈ ਆਂਦੀ। ਬਾਲਕ ਸਿੰਘ ਜੀ ਨੂੰ ਅਕਸਰ ਸਰਵਾਲੇ ਤੋਂ ਛੋਈ ਜਾਣਾ ਹੀ ਪੈਂਦਾ ਸੀ। ਇਕ ਦਿਨ ਸਵੇਰੇ ਸਵੱਖਤੇ ਹੀ ਛੋਈ ਨੂੰ ਜਾ ਰਹੇ ਸਨ। ਰਸਤੇ ਵਿਚ ਜਿਥੇ ਹਰੋ ਨਦੀ ਤੇ ਦਰਿਆ ਸਿੰਧ ਦਾ ਸੰਗਮ (ਮਿਲਾਪ) ਹੁੰਦਾ ਹੈ । ਸੰਤ ਇੰਦਰ ਸਿੰਘ ਚਕ੍ਰਵਰਤੀ ਜੀ ਦੇ ਸ਼ਬਦਾਂ ਵਿਚ, 'ਇਹ ਸਮਜਸਥਾਨ ਬੜਾ ਮਨੋਹਰ ਤੇ ਰਮਣੀਕ ਹੈ । ਸੌਹੇਂ ਛੋਈ ਦੇ ਪਹਾੜ ਦਾ ਬਚਿਤ੍ਰ ਨਜਾਰਾ ਹੈ, ਕੁਦਰਤ ਦੇ ਰਸੀਆਂ ਲਈ ਇਹ ਥਾਂ ਇਕ ਅਦਭੁਤ ਹੈ। ਬਦੋਬਦੀ ਚਿਤ ਬਿਰਤੀ ਸਥਿਤ ਹੋ ਕੇ ਇਕਾਗਰ ਹੋ ਭਜਨ ਵਿਚ ਲੀਨ ਹੋ ਜਾਂਦੀ ਹੈ। ਸੁਬ੍ਹਾ ਦਾ ਚੌਥਾ ਪਹਿਰ, ਸੁਰਤ ਵਾਲੇ ਗੁਰੂ ਬਾਲਕ ਸਿੰਘ ਜੀ, ਜਦੋਂ ਇਸ ਦਰਿਆ ਤੇ ਅਪੜੇ ਤਾਂ ਝਟ ਬਿਰਤੀ ਸਤਿਗੁਰੂ ਚਰਨਾਂ ਨਾਲ ਜਾ ਜੁੜੀ ਇਥੇ ਭਜਨ ਕਰਦਿਆਂ ਹੋਇਆਂ ਨੂੰ ਹੀ ਆਪ ਨੂੰ ਗੁਰੂ

ਗੋਬਿੰਦ ਸਿੰਘ ਜੀ ਦੇ ਪੰਜ ਸਿੰਘਾਂ ਸਮੇਤ ਦਰਸ਼ਨ ਹੋਏ। ਬਾਲਕ ਸਿੰਘ ਜੀ ਨੇ ਉਠ ਕੇ ਝਟ ਘੋੜੇ ਦੀ ਵਾਂਗ ਫੜ ਲਈ। ਗੁਰੂ ਜੀ ਆਸਣ ਤੇ ਬਰਾਜ ਗਏ । ਆਪ ਦੇ ਚੇਹਰੇ ਮੋਹਰੇ ਤੋਂ ਸ੍ਰੀ ਦਸਮੇਸ਼ ਦਾ ਭੌਲਾ ਪੈਂਦਾ ਦੇਖ ਕੇ ਬਾਲਕ ਸਿੰਘ ਜੀ ਨੇ ਗੁਰੂ ਜੀ ਨੂੰ ਪੁਛ ਹੀ ਲਿਆ। ਗੁਰੂ ਜੀ ਨੇ ਉਹਨਾਂ ਦੀ ਸੋਚ ਨੂੰ ਹੀ ਠੀਕ ਕਰਾਰ ਦੇਂਦਿਆਂ ਫੁਰਮਾਇਆ ਕਿ ਸਾਡਾ ਅਜ ਤੀਕ ਏਸੇਤਰ੍ਹਾਂ ਵਿਚਰਨਾ ਇਕ ਗੁਪਤ ਭੇਦ ਸੀ, ਜਿਸ ਦੇ ਪਰਗਟ ਕਰਨ ਦੀ ਕੋਈ ਲੋੜ ਨਹੀਂ। ਅਤੇ ਨਾ ਹੀ ਇਹ ਪੁੱਛਣਾ ਚਾਹੀਦਾ ਹੈ।'' ਇਥੇ ਹੀ ਕਲਗੀ ਵਾਲੇ ਪਾਤਸ਼ਾਹ ਨੇ ਬਾਲਕ ਸਿੰਘ ਨੂੰ ਭਜਨ ਦਿਤਾ, ਤੇ ਨਾਲ ਹੀ ਪੰਜ ਪੈਸੇ ਤੇ ਨਾਰੀਯਲ ਅਗੇ ਰੱਖ ਕੇ ਗੁਰਿਆਈ ਦਾ ਮੱਥਾ ਵੀ ਟੇਕਿਆ। ਸੰਗਤਾਂ ਵਿਚ ਨਾਮ ਦਾਨ ਦਾ ਗੱਫਾ ਵਰਤਾਉਣ ਦਾ ਅਧਿਕਾਰ ਦਿੰਦਿਆਂ ਆਪ ਨੂੰ ਜੋ ਹੁਕਮ ਕੀਤਾ ਉਸ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਬਹੁਤ ਸੁਚੱਜੇ ਢੰਗ ਤੇ ਮਨੋਹਰ ਸ਼ਬਦਾਂ ਵਿਚ ਬਿਆਨਿਆ ਹੈ।

ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਇਓ
ਨਾਮ ਦੈ ਉਧਾਰ ਕਰ ਜੀਵਨ ਕਾ ਤੂ ਖਰੇ।
ਐਪੈ ਗੁਰੂ ਦਸਮ ਦਰਸ ਦੈ ਜੋ ਕਹਿਓ ਤਾਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਹਿ ਹੇਤ ਤਾਹਿ ਨਾਹਿ ਔਰ ਕਾਹਿ ਮਾਹਿ ਨਿਜ
ਸ਼ਕਤ ਰਖਾਈ ਗੁਰਵਾਕ ਦਿਢ ਥੇ ਧਰੇ।

(੨੦੯)

ਸਤਿਗੁਰੂ ਬਾਲਕ ਸਿੰਘ ਜੀ ਦੇ ਪ੍ਰਚਾਰ ਦਾ ਸਿੱਟਾ ਇਹ ਹੋਇਆ ਕਿ ਜਨ ਸਧਾਰਨ ਵੀ ਸਿੱਖੀ ਤੇ ਸਦਾਚਾਰ ਵਿਚ ਦਿਲਚਸਪੀ ਲੈਣ ਲੱਗਾ। ਨਾਮ ਦੇ ਰਸੀਏ ਸੰਤ ਭਗਤ ਪੈਦਾ ਹੋ ਗਏ । ਕਵੀ ਇੰਦਰ ਸਿੰਘ ਤੇ ਸ਼ੋਕਾ ਰਾਮ ਹੋਰਾਂ ਨੇ ਸਤਿਗੁਰੂ ਜੀ ਦੇ ਇਸ ਪ੍ਰਚਾਰ ਨੂੰ ਆਪਣੀਆਂ ਰਚਨਾਵਾਂ ਵਿਚ ਚੰਗੀ ਤਰ੍ਹਾਂ ਉਜਾਗਰ ਕੀਤਾ ਹੈ।

ਤਾਹਿ ਕੇ ਪ੍ਰਤਾਪ ਕਰ ਹਜਰੋ ਅਮਾਪ ਵਰ,
ਭਇਓ ਸਮ ਅਉਧ ਤਰ ਮੰਦਤਾ ਬਿਲੈ ਗਈ।
ਭਏ ਲੋਕ ਵਡਭਾਗੀ ਭਗਤੀ ਮੈ ਮਤ ਪਾਗੀ,
ਸੰਤ ਸੰਗ ਮਾਹਿ ਜਾਗੀ ਸੰਤ ਸੇਵ ਹੂੰ ਠਈ।

ਸਤਿਗੁਰੂ ਬਾਲਕ ਸਿੰਘ ਜੀ ਦਾ ਸਮਕਾਲੀ ਤੇ ਹਜਰੋਂ ਨਿਵਾਸੀ ਇਕ ਕਵੀ ਸ਼ੋਕਾ ਰਾਮ ਦੀ ਉਗਾਹੀ ਵਧੇਰੇ ਪ੍ਰਮਾਣੀਕ ਮੰਨੀ ਜਾਣੀ ਚਾਹੀਦੀ ਹੈ। ਉਹਨੇ ਸਤਿਗੁਰੂ ਜੀ ਦੀ ਲੋਕ-ਪ੍ਰਿਯਤਾ ਸਬੰਧੀ ਆਪਣੀ ਪੋਥੀ 'ਸ਼ਰਧਾ ਪੂਰਨ ਵਿਚ ਕਾਫੀ ਕੁਛ ਲਿਖਿਆ ਹੈ —

ਉਠ ਧਰਮ ਸਾਲੋਂ ਗ੍ਰੰਥ ਪੜ੍ਹ ਕੇ ਤੇ
ਘਰ ਆਂਵਦੇ ਨੀ ਭੋਜਨ ਪਾਵਣੇ ਨੂੰ।
ਵੀਹ ਤੀਹ ਜਗਿਆਸੀ ਤਾਂ ਨਾਲ ਰਹਿੰਦੇ,
ਰਾਹੇ ਰਾਹਿ ਜੈਕਾਰ ਬੁਲਾਵਣੇ ਨੂੰ।
ਲੋਕੀ ਦੇਖ ਕੇ ਤੇ ਮੱਥਾ ਟੇਕਦੇ ਨੀ
ਨਹੀਂ ਵਾਰ ਮਿਲਦੀ ਚਰਨ ਚਾਵਣੇ ਨੂੰ।
ਸ਼ੋਕਾ ਰਾਮ ਜਗਿਆਸੀ ਬੇਅੰਤ ਉਸ ਦੇ,
ਨਹੀਂ ਰਾਹ ਮਿਲਦਾ ਲੰਘ ਜਾਵਣੇ ਨੂੰ।

ਇਕ ਹੋਰ ਗ਼ੈਰ ਨਾਮਧਾਰੀ ਕਵੀ ਇੰਦਰ ਸਿੰਘ, ਗੁਰੂ ਬਾਲਕ ਸਿੰਘ ਵਲੋਂ ਸਿੱਖੀ ਤੇ ਗੁਰਮਤ ਪ੍ਰਚਾਰ ਵਿਚ ਪਾਏ

ਹਿੱਸੇ ਦੀਆਂ ਸਿਫਤਾਂ ਕਰਦਾ ਹੋਇਆ ਅਗੇ ਚਲ ਕੇ ਲਿਖਦਾ ਹੈ —

ਭਜਨ ਵਾਹਿਗੁਰੂ ਕੀਆ ਪਸਾਰਾ,
ਜੋ ਲੇਵੇ ਹੋਵੇ ਨਿਸਤਾਰਾ ।
ਗੁਰੂ ਗੋਬਿੰਦ ਸਿੰਘ ਹੁਕਮ ਚੜ੍ਹਾਇਆ ।
ਮੈਂ ਸਿੱਖੀ ਦਾ ਮਹਿਲ ਬਣਾਇਆ ।
ਤੁਸੀਂ ਮਹਿਲ ਦੀ ਰੱਖਿਆ ਕਰੋ ।
ਸਿੰਘ ਸੋਚ ਇਸ ਦੇਹ ਵਿਚ ਧਰੋ ।
ਸਿੰਘ ਮਹਿਲ ਦੇ ਪਹਿਰੇਦਾਰ ।
ਪੈਦਲ ਤੋਂ ਕੀਤੇ ਅਸਵਾਰ ।......
ਇਕ ਦਿਨ ਦੀ ਮੈਂ ਕਥਾ ਸੁਣਾਵਾਂ ।
ਗੁਰੂ ਗੋਬਿੰਦ ਸਿੰਘ ਜੀ ਨੂੰ ਧਿਆਵਾਂ ।
ਸ਼ਕਤਵਾਨ ਹੋ ਕੇ ਗੁਰ ਆਵਨ ।
ਬਾਬਾ ਜੀ ਨੂੰ ਕੀ ਬਤਾਵਨ ।
ਹੈ ਅਵਤਾਰ ਮੇਰਾ ਇਕ ਆਇਆ ।
ਰਾਮ ਸਿੰਘ ਉਸ ਨਾਮ ਰਖਾਇਆ ।......
ਹੈ ਅਵਤਾਰ ਰਾਮ ਸਿੰਘ ਭਾਰਾ ।
ਮੇਰੀ ਸਿਖੀ ਦੇਵੇ ਸਹਾਰਾ ।......

ਕੁਛ ਸ਼ੰਕਾਵਾਦੀ ਪਾਠਕ ਸਵਾਲ ਉਠਾ ਸਕਦੇ ਹਨ ਕਿ ਗੁਰ-ਗੱਦੀ ਦੀ ਵਾਰਤਾ ਗੁਰੂ ਬਾਲਕ ਸਿੰਘ ਤੇ ਕਿਵੇਂ ਆ ਕੇ ਨਿਬੜ ਗਈ ? ਅਜਿਹੇ ਪਾਠਕਾਂ ਦੇ ਧਿਆਨ ਤੇ ਜਾਣਕਾਰੀ ਲਈ ਇਥੇ ਇਹ ਦਸ ਦੇਣਾ ਕੁਥਾਉਂ ਨਹੀਂ ਹੋਵੇਗਾ ਕਿ ਗੁਰੂ ਬਾਲਕ ਸਿੰਘ ਦੇ ਰੂਪ ਵਿਚ ਗਿਆਰਵੇਂ ਗੁਰੂ ਬਾਰੇ ਭਵਿੱਖ ਬਾਣੀਆਂ ਇਸ ਸਮੇਂ ਤੋਂ ਕਿੰਨਾ ਚਿਰ ਪਹਿਲਾਂ ਹੀ ਹੋ ਚੁੱਕੀਆਂ ਸਨ । ਅਜੱਤੋ ਰੰਧਾਵੇ ਨਾਲ ਹੋਈ ਗੋਸ਼ਟ ਵਿਚ

ਹੀ ਲਿਖਿਆ ਮਿਲਦਾ ਹੈ 'ਤਾਂ ਅਜਿੱਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸ਼ਾਹ ਜੀ ਫੇਰ ਸਿੱਖ ਕਿਸ ਦੀ ਪੈਰੀਂ ਪੈਣਗੇ ਤੇ ਕਿਉਂ ਕਰ ਵਰਤਾਰਾ ਵਰਤੇਗਾ। ... ਤਾਂ ਬਚਨ ਹੋਇਆ ਭਾਈ ਅਜਿੱਤਿਆ ਜਿਥੇ ਸ਼ਬਦ ਮਿਹਰਬਾਨ ਹੁੰਦਾ ਹੈ ਤਿਥੇ ਹੀ ਬਖਸ਼ੇਗਾ। ਕਿਆ ਘਰ ਕਿਆ ਬਾਹਰ। ਆਦਿ ਜੁਗਾਦੀ ਗੁਰੂ ਚੇਲੇ ਦੀ ਹੈ ਤੇ ਬੱਚਾ ਅਜਿਤਿਆ ਤੈਂ ਜੋ ਪੁਛਿਆ ਹੈ ਕਿਉਂ ਕਰ ਵਰਤਾਰਾ ਵਰਤੇਗਾ ਸੋ ਜੀ ਜਦ ਦਸਮਾ ਜਾਮਾ ਹੋਵੇਗਾ ਯਾਰਵਾਂ ਗੁਪਤ ਵਰਤੇਗਾ।"

(ਜਨਮ ਸਾਖੀ ਭਾਈ ਬਾਲੇ ਵਾਲੀ ੧੬੫੨ ਬਿ:)

ਸਤਿਗੁਰੂ ਬਾਲਕ ਸਿੰਘ ਜੀ ਬਾਬਤ ਇਕ ਹਥ ਲਿਖਤ ਜਨਮ ਸਾਖੀ ਵਿਚ ਵੀ ਜ਼ਿਕਰ ਕੀਤਾ ਗਿਆ ਹੈ "ਤਾਂ ਦਸਵੇਂ ਪਾਤਸ਼ਾਹ ਕਹਿਆ ਸਿਖੋ ਸੁਣੋ ਦੱਸਣਾ ਨਹੀਂ ਸੀ, ਪਰ ਤੁਸਾਂ ਪੁਛਿਆ ਹੈ ਵੇ, ਹੁਣ ਨਾਮ ਦੇਣੇ ਵਾਲਾ ਗੁਰੂ ਇਕ ਸ਼ਹਿਰ ਸਰਵਾਲਾ ਹੋਸੀ ਉਸ ਵਿਚ ਅਵਤਾਰ ਧਾਰਸੀ ਤੇ ਭਜਨ ਵੀ ਦੇਸੀ। ਕਲ ਭਜਨ ਦਾ ਭੰਡਾਰਾ ਉਸ ਦੇ ਹਥ ਹੋਸੀ।"

ਗੁਰਿੰਡ ਨਾਮੇ ਨੂੰ ਕਈ ਹੋਰਨਾਂ ਲਿਖਾਰੀਆਂ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਿਆ ਹੈ। ਉਸ ਵਿਚ ਗੁਰੂ ਸਾਹਿਬ ਲਿਖਦੇ ਹਨ —

ਜਾਮੇ ਧਾਰੇ ਦਸ ਗੁਰੂ, ਨਵ ਸਤ ਕਲਾ ਸੁ ਧਾਰ।
ਗੁਪਤ ਗਿਆਰਵਾਂ ਖੇਲਸੀ ਕੋਇ ਕ ਪਾਵੈ ਪਾਰ।

(ਭਵਿਖਤ ਸਾਖੀਆਂ,
ਨਿਧਾਨ ਸਿੰਘ ਜੀ ਆਲਿਮ ਪੰਨਾ ੭੦)

ਸਿੱਖ ਇਤਿਹਾਸਾਂ ਵਿਚ ਜਿਕਰ ਕੀਤਾ ਗਿਆ ਹੈ ਕਿ ਆਲਮ ਸਿੰਘ ਨੇ ਭਵਿੱਖ ਸੰਬੰਧੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਕ ਵਾਰ ਪੁੱਛਿਆ —

ਆਤਮ ਸਿੰਘ ਏਵ ਤਬ ਹੋਇ।
ਕਿਹਾ ਕਿ ਦਰਸਨ ਭੀ ਤੁਮ ਹੋਇ?

ਦੋਹਰਾ :

ਕਹਿਓ ਗੁਰੂ ਹਮ ਭੀ ਤਬਹਿਂ ਦੇਤਬੇ ਭਵਨ ਜੋਇ।
ਸ੍ਰੀ ਅੰਮ੍ਰਿਤਸਰ ਪਹੁੰਚਬੇ ਤਾਸ ਸਰੋਵਰ ਜੋਇ।
ਬੇਰ ਇਕਾਦਸ਼ਵੀਂ ਹਮ ਤਬ ਆਵਹਿਂ।
ਤਿਸ ਤੇ ਕੌਤਕ ਹਮ ਲਖ ਪਾਵਹਿਂ।

ਕਿਸੇ ਕਿਸੇ ਸਿੱਖ ਵਲੋਂ ਗੁਰੂ ਬਾਲਕ ਸਿੰਘ ਜੀ ਦੀ ਪਛਾਣ ਕੀਤੇ ਜਾਣ ਬਾਰੇ ਲਿਖਦਿਆਂ ਗਿ: ਗਿਆਨ ਸਿੰਘ ਜੀ ਲਿਖਦੇ ਹਨ ਕਿ ਜਿਵੇਂ ਘੜੇ ਵਿਚ ਜਗਦਾ ਦੀਵਾ ਰੱਖ ਦਿਤਾ ਜਾਵੇ ਤਦ ਉਸ ਦੀ ਰੋਸ਼ਨੀ ਘੜੇ ਦੇ ਅੰਦਰ ਤਾਂ ਹੁੰਦੀ ਹੀ ਹੈ। ਪਰ ਕੁਛ ਕੁਛ ਰੋਸ਼ਨੀ ਬਾਹਰ ਵੀ ਹੋ ਜਾਂਦੀ ਹੈ। ਤਿਵੇਂ ਹੀ ਗੁਰੂ ਬਾਲਕ ਸਿੰਘ ਜੀ ਨੇ ਆਪਣੀ ਸ਼ਕਤੀ ਨੂੰ ਗੁਪਤ ਰਖਿਆ ਤੇ — ਗੁਰੂ ਗੋਬਿੰਦ ਸਿੰਘ ਵਲੋਂ 'ਕੌਤਕ ਹਮ ਲਖ ਪਾਵਹਿ' ਦੇ ਉਚਾਰੇ ਉਕਤ ਵਾਕ ਨਾਲ ਗਿਆਨੀ ਜੀ ਦੀ ਇਸ ਤੁਕ ਦਾ ਕਿੰਨਾਂ ਢੁਕਵਾਂ ਸਬੰਧ ਜੁੜਦਾ ਹੈ —

ਗੋਇ ਰਾਖੀ ਘਟ ਦੀਪ ਜਿਮਨਜ ਅਜਮਤ,
ਸਜਮਤ ਭਕਤਿ ਬਿਰਕਤ ਅਦਾਗੀ ਹੈ।

ਇਨ੍ਹਾਂ ਸਭ ਭਵਿੱਖ ਬਾਣੀਆਂ ਦੇ ਅਧਾਰ ਤੇ ਨਿਰਸੰਸੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਬਾਲਕ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਹੀ ਉਤਰਾਧਿਕਾਰੀ ਸਨ ਤੇ ਗੁਰੂ ਗੋਬਿਦ ਸਿੰਘ ਜੀ ਵਲੋਂ ਉਹਨਾਂ ਅਗੇ ਗੁਰਤਾ ਮੱਥਾ ਟੇਕਣ ਸਬੰਧੀ ਉਪਰ ਦਿਤੇ ਪਰਮਾਣਾਂ ਤੋਂ ਕੋਈ ਕਸਰ ਬਾਕੀ ਨਹੀਂ ਰਹਿ ਜਾਂਦੀ।

# ਸਤਿਗੁਰੂ ਰਾਮ ਸਿੰਘ ਤੇ ਸਿੱਖੀ

ਭਾਵੇਂ ਗੁਰੂ ਨਾਨਕ ਨੇ ਸਾਰਾ ਕਲਿਜੁਗ ਭੋਗਣ ਦਾ ਇਕਰਾਰ ਵੀ ਕੀਤਾ ਹੋਇਆ ਸੀ ਪਰ ਅਜਿੱਤੇ ਰੰਧਾਵੇ ਨਾਲ ਹੋਈ ਗੋਸ਼ਟ ਅਨੁਸਾਰ "ਬਾਰਵਾਂ ਜਾਮਾਂ ਸੂਲੀ ਸ਼ਬਦ ਉਚਰੇਗਾ" ਫੇਰ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਤਿਗੁਰੂ ਰਾਮ ਸਿੰਘ ਦੇ ਰੂਪ ਵਿਚ ਬਾਰਵਾਂ ਜਾਮਾਂ ਧਾਰਨ ਦੇ ਸੰਕੇਤ ਦਿਤੇ ਸਨ —

ਜਾਮਾ ਪਹਰੋਂ ਬਾਰਵਾਂ ਪ੍ਰਗਟ ਆਦਿ ਰਘੁਬੰਸ ।
ਸੰਗਤ ਮਿਲੈ ਅਨੰਤ ਤਬ ਮਾਨੋ ਕੋਟ ਸਹੰਸ ।
ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੌਰ ।
ਸ਼ਕਤਿ ਅਨੰਤੀ ਆਇ ਹੈ ਆਦਿ ਇਹੈ ਨਹੀਂ ਔਰ ।
ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀਂ ਕੁਲ ਕੋ ਨਾਮ ।
ਪੁੰਨ ਦਵਾਦਸ ਗੁਰਿੰਡ ਕੋ ਮੇਰੀ ਹੈ ਪਰਨਾਮ ।
ਥਿਤ ਖ਼ਸ਼ਟਮੀ ਸੁਰ ਗੁਰ ਵਾਰਾ ।
ਭਸਮੰਤ ਨਗਰ ਸਤਲੁਦ੍ਰ ਕਨਾਰਾ......

(ਭਵਿਖਤ ਸਾਖੀਆਂ ਪੰਨਾ ੪੦੧)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਸੰਬੰਧੀ ਗਿ: ਗਿਆਨ ਸਿੰਘ ਨੇ ਵੀ ਕਿੰਨੇ ਸੁੰਦਰ ਸ਼ਬਦਾਂ ਵਿਚ ਬਿਆਨਿਆਂ ਹੈ । ਜਿਸ ਦਾ ਜ਼ਿਕਰ ਪਹਿਲਾਂ ਕੀਤਾ ਜਾ ਚੁਕਾ ਹੈ । ਉਸੇ ਅਨੁਸਾਰ ੧੮੭੨ ਦੇ ਮਾਘ ਸੁਦੀ ਪੰਚਮੀ ਨੂੰ ਬਸੰਤ ਦੇ ਦਿਨ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਜ਼ਿਲਾ ਲੁਦਿਹਾਣਾ ਦੇ ਇਕ ਛੋਟੇ ਜਿਹੇ ਪਿੰਡ ਭੈਣੀ ਰਾਈਆਂ ਵਿਚ ਪਿਤਾ ਜੱਸਾ ਸਿੰਘ ਤੇ ਮਾਤਾ ਸਦਾ ਕੋਰ ਦੇ ਘਰ ਹੋਇਆ । ਬਚਪਨ ਨਿਰਾਲੇ ਚੋਜਾਂ ਵਿਚ ਬਿਤਾਇਆ । ਜੁਆਨੀ ਵਿਚ ਆਪਣੇ ਭਣਵਈਏ

ਸ: ਕਾਬਲ ਸਿੰਘ ਦੇ ਨਾਲ ਜਾ ਕੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦੀ ਨੌਨਿਹਾਲ ਰਜਮੈਂਟ ਵਿਚ ਭਰਤੀ ਹੋ ਗਏ। ਜਿਥੇ ਪਹਿਲੀ ਸਿੱਖ ਅੰਗਰੇਜ਼ ਲੜਾਈ ਸਮੇਂ ਤਕ ਆਪ ਰਹੇ। ਫ਼ੌਜੀ ਜੀਵਨ ਵਿਚ ਵੀ ਵਿਹਲੇ ਵਕਤ ਆਪ ਦੇ ਭਜਨ ਬੰਦਗੀ ਵਿਚ ਲੀਨ ਰਹਿਣ ਕਾਰਨ ਆਪ ਦੀ ਰਜਮੈਂਟ ਦਾ ਨਾਂ ਹੀ ਭਗਤਾਂ ਵਾਲੀ ਰਜਮੈਂਟ ਪੈ ਗਿਆ ਸੀ। ਸੰਤ ਨਿਧਾਨ ਸਿੰਘ ਆਲਮ ਦੇ ਸ਼ਬਦਾਂ ਵਿਚ ਸੰਨ ੧੮੪੧ ਈ: ਨੂੰ ਜਦ ਆਪ ਆਪਣੀ ਪਲਟਨ ਨਾਲ ਕਿਸੇ ਸਰਕਾਰੀ ਕੰਮ ਲਈ ਪਸ਼ੌਰ ਨੂੰ ਜਾ ਰਹੇ ਸਨ, ਰਸਤੇ ਵਿਚ ਹਜਰੋਂ ਸ਼ਹਿਰ ਵਿਚ ਠਹਿਰੇ। ਇਥੇ ਇਹਨਾਂ ਦਿਨਾਂ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਆਪਣੇ ਅੰਮ੍ਰਿਤ ਉਪਦੇਸ਼ਾਂ ਨਾਲ ਸੰਸਾਰੀ ਜੀਆਂ ਦੇ ਕਲਿਆਣ ਵਿਚ ਤਤ ਪਰ ਸਨ" (ਜੁਗ ਪਲਟਾਊ-੨੮) ਗੁਰਿਆਈ ਦੇਣ ਸਮੇਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਵੀ ਨਾਲ ਹੀ ਗੁਰੂ ਬਾਲਕ ਸਿੰਘ ਜੀ ਨੂੰ ਦਸਿਆ ਸੀ ਕਿ ਉਹਨਾਂ ਕੋਲੋਂ ਇਹ ਅਮਾਨਤ ਆਪ ਛੇਤੀ ਹੀ ਬਾਹਰਵੇਂ ਰੂਪ ਵਿਚ ਆ ਕੇ ਵਾਪਸ ਲੈ ਲੈਣਗੇ। ਜਦੋਂ ਸਤਿਗੁਰੂ ਰਾਮ ਸਿੰਘ ਜੀ, ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਨੂੰ ਗਏ ਤਾਂ ਅਗੋਂ ਉਹ "ਠਾਕੁਰ ਤੁਮ ਸਰਣਾਈ ਆਇਆ। ਉਤਰ ਗਿਆ ਮੇਰੇ ਮਨ ਕਾ ਸੰਸਾ ਜਬ ਤੇ ਦਰਸਨ ਪਾਇਆ।" ਵਾਲੇ ਸ਼ਬਦ ਦੀ ਕਥਾ ਕਰ ਰਹੇ ਸਨ। ਸਤਿਗੁਰੂ ਰਾਮ ਸਿੰਘ ਦੇ ਮੱਥਾ ਟੇਕਣ ਸਾਰ ਹੀ ਗੁਰੂ ਬਾਲਕ ਸਿੰਘ ਜੀ ਕਹਿਣ ਲੱਗੇ, "ਆਓ ਠਾਕੁਰ ਜੀ ਮਹਾਰਾਜ! ਅਸੀਂ ਬੜੇ ਚਿਰਾਂ ਦੇ ਆਪ ਨੂੰ ਉਡੀਕ ਰਹੇ ਸੀ..." ਇਹ ਬਚਨ ਕਰਦੇ ਹੋਏ ਗੁਰੂ ਬਾਲਕ ਸਿੰਘ ਜੀ ਪਰੇਮ ਵਿਚ ਗਦ ਗਦ ਹੋਏ ਹੋਏ (ਗ੍ਰੰਥ ਸਾਹਿਬ ਦੀ ਤਾਬਿਆ ਤੋਂ) ਉਠ ਕੇ ਸ੍ਰੀ ਸਤਿਗੁਰੂ ਰਾਮ ਸਿੰਘ

ਜੀ ਨੂੰ ਜੱਫੀ ਪਾ ਕੇ ਮਿਲੇ। "ਫਿਰ ਸੰਗਤਾਂ ਨਾਲ ਉਹਨਾਂ ਦੀ ਜਾਣ ਪਛਾਣ ਕਰਵਾਈ। ਇਥੇ ਹੀ ਸਤਿਗੁਰੂ ਬਾਲਕ ਸਿੰਘ ਜੀ ਨੇ ਆਪ ਨੂੰ ਕੰਨ ਵਿਚ ਮੰਤ੍ਰ ਦਿਤਾ। ਗਿ: ਗਿਆਨ ਸਿੰਘ ਦੇ ਸ਼ਬਦਾਂ ਵਿਚ :

ਪੇਖ ਅਧਿਕਾਰੀ ਈਸ ਅੰਸ ਅਵਤਾਰੀ
ਤਹ ਬਾਲਕ ਮ੍ਰਿਗਾਰੀ ਦੀਓ ਨਾਮ ਮੁਦਥਾਇਕੇ।
ਸਾਰ ਚਾਰ ਵੇਦਨ ਕੋ, ਭਰਮ ਭੇਦ ਛੇਦਨ ਕੋ,
ਦਾਇ ਨਿਰਵੇਦਨ ਕੋ ਦੁਖ ਦੋਖ ਘਾਇਕੈ।

ਸਿਰਫ਼ ਆਪ ਨੂੰ ਤੇ ਆਪ ਦੇ ੨੫ ਸਾਥੀਆਂ ਨੂੰ ਭਜਨ ਦੀ ਦਾਤ ਹੀ ਨਹੀਂ ਦਿਤੀ ਸਗੋਂ ਇਸ ਦਾ ਅਗੋਂ ਪਰਚਾਰ ਕਰ ਕੇ ਭੁਲੀ ਭਟਕੀ ਲੁਕਾਈ ਦਾ ਉਧਾਰ ਕਰਨ ਦਾ ਅਧਿਕਾਰ ਦੇਂਦਿਆਂ ਪੰਜ ਪੈਸੇ ਤੇ ਨਾਰੀਅਲ ਰਖ ਕੇ ਗੁਰਤਾ ਦੀ ਅਮਾਨਤ ਵੀ ਉਹਨਾਂ ਨੂੰ ਸੌਂਪ ਦਿਤੀ। "ਜਗਦਾ ਦੀਵਾ" ਦੇ ਕਰਤਾ ਇੰਦਰ ਸ਼ਿੰਘ ਨੇ ਇਸ ਸੁਮੇਲ ਨੂੰ ਇਉਂ ਬਿਆਨਿਆ ਹੈ :

ਦੋਹਾਂ ਸਤਿਗੁਰੂ ਦੀ ਮੁਲਾਕਾਤ ਹੋਈ
ਖ਼ਲਕਤ ਦੇਖ ਕੇ ਫੁੱਲਾਂ ਦੇ ਹਾਰ ਲਾਈ।
ਬਾਲਕ ਸਿੰਘ ਪਹਿਲੋਂ ਹੀ ਕੀ ਪੁਛਦੇ ਹਨ,
ਇੰਦਰ ਸਿੰਘ ਦਸ ਕੀ ਓਹ ਵੀਚਾਰ ਆਈ।

ਦੋਵਯਾ : ਗੱਲ ਕੀ ਮਨ ਬ੍ਰਿਤਾਂਤ ਸੁਣਾਇਆ
ਸਾਰਾ ਹਾਲ ਬਤਾਇਆ।
ਦਸਵੇਂ ਗੁਰੂ ਗੋਬਿੰਦ ਸਿੰਘ ਨੇ
ਜੋ ਕੁਛ ਹੁਕਮ ਚੜ੍ਹਾਇਆ।
ਕੀ ਜ਼ਰੂਰਤ ਭਗਤ ਈਸ਼ ਨੂੰ
ਨੌਕਰ ਹੋ ਕੇ ਰਹਿਣਾ।

ਕੰਮ ਸੰਭਾਲੋ ਛੇਤੀ ਆਪਣਾ
ਜੋ ਭਗਤਾਂ ਦਾ ਗਹਿਣਾ।
ਕਰ ਉਪਦੇਸ਼ ਦੀਆ ਗੁਰ ਮੰਤ੍
ਸਾਰੀ ਕਲਾ ਦਿਖਾਈ।
ਕੀਆ ਸਪੁਰਦ ਕੰਮ ਜੋ ਕਰਨਾ
ਧੰਨ ਹੈ ਭਗਤ ਕਮਾਈ।

ਇਸ ਤਰ੍ਹਾਂ ਗੁਰਗਦੀ ਦਾ ਇਹ ਸਿਲਸਲਾ ੧੫੨੬ ਤੋਂ ੧੭੬੫ ਬਿਕਰਮੀ ਦੇ ਵਿਚ ਵਿਚਾਲੇ ਹੀ ਨਹੀਂ ਰਿਹਾ ਸਗੋਂ "ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜ੍ਹੀ ਗੁਰੂ ਚਲੰਦੀ। ਤੇ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ" ਦੇ ਮਹਾਂ ਵਾਕ ਅਨੁਸਾਰ ਅਗਿਉਂ ਅਗੇਰੇ ਚਲਦਾ ਰਿਹਾ ਤੇ ਗੁਰ ਗਦੀ ਦੀ ਵਿਰਾਸਤ ਗੁਰੂ ਗੋਬਿੰਦ ਸਿੰਘ ਤੋਂ ਗੁਰੂ ਬਾਲਕ ਸਿੰਘ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਆ ਮਿਲੀ।

ਗ਼ਦਾਰਾਂ ਵਲੋਂ ਉਕਸਾਈਆਂ ਹੋਈਆਂ ਸਿੱਖ ਫ਼ੌਜਾਂ ਜਦੋਂ ਮੁਦਕੀ ਦੀ ਲੜਾਈ ਲਈ ਕੂਚ ਕਰਨ ਲਗੀਆਂ ਤਾਂ ਹੋਣ ਵਾਲੀ ਹਾਰ ਨੂੰ ਅਨੁਭਵ ਕਰ ਕੇ ਆਪ ਨੇ ਫ਼ੌਜੀਆਂ ਨੂੰ ਸਮਝਾ ਕੇ ਰੋਕਿਆ ਪਰ ਉਹਨਾਂ ਦੇ ਸਿਰ ਤੇ ਲੜ ਮਰਨ ਦਾ ਭੂਤ ਸਵਾਰ ਸੀ, ਨਾ ਮੰਨੇ। ਆਪ ਹਰੀ ਕੇ ਪਤਣ ਹੀ ਆਪਣਾ ਹਥਿਆਰ ਦਰਿਆ ਵਿਚ ਸਿਟ ਕੇ ਵਾਪਸ ਭੈਣੀ ਸਾਹਿਬ ਆ ਗਏ। ਆ ਕੇ ਕੁਝ ਚਿਰ ਲੋਹੇ ਆਦਿ ਦੀ ਦੁਕਾਨ ਪਾਈ ਰਖੀ। ਮਾਮੇ ਹਰੀ ਸਿੰਘ ਜੀ ਦੇ ਨਾਲ ਫ਼ੀਰੋਜ਼ਪੁਰ ਦੇ ਕਿਲੇ ਵਿਚ ਉਸਾਰੀ ਦਾ ਕੰਮ ਵੀ ਕੀਤਾ।

੧੯੧੪ ਬਿ: ਦੀ ਵੈਸਾਖੀ ਦੇ ਦਿਨ ਭੈਣੀ ਸਾਹਿਬ ਵਿਚ ਹੀ ਆਪ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰ ਕੇ ਪੰਜ ਸਿੱਖਾਂ ਨੂੰ ਛਕਾ ਕੇ ਸਿੱਖੀ ਸੁਧਾਰ ਦਾ ਮੁੱਢ ਬੰਨ੍ਹਿਆ। ਨਾਲੋ ਨਾਲ

ਹੀ ਸਫ਼ੈਦ ਰੰਗ ਦਾ ਝੰਡਾ ਲਹਿਰਾ ਕੇ ਅੰਗਰੇਜ਼ ਵਿਰੁਧ ਜਦੋ-ਜਹਿਦ ਦਾ ਸ੍ਰੀ ਗਣੇਸ਼ ਵੀ ਕੀਤਾ।

ਸਿੱਖੀ ਰਹਿਤ ਮਰਯਾਦਾ ਦੇ ਤਖ਼ਤਾਂ ਵਿਚੋਂ ਵੀ ਅਲੋਪ ਹੋ ਜਾਣ ਦੀ ਉਗਾਹੀ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਖੋਜੀ ਵਿਦਵਾਨ ਸ੍ਰੀ ਸ਼ਮਸ਼ੇਰ ਸਿੰਘ ਜੀ ਅਸ਼ੋਕ ਨੇ ਪੰਜਾਬ ਦੀਆਂ ਲਹਿਰਾਂ ਵਿਚ ਵੀ ਭਰੀ ਹੈ। ਸ੍ਰੀ ਅਕਾਲ ਤਖਤ (ਅੰਮ੍ਰਿਤਸਰ), ਤਖਤ ਸ੍ਰੀ ਕੇਸਗੜ੍ਹ (ਅਨੰਦਪੁਰ), ਤਖਤ ਸ੍ਰੀ ਪਟਨਾ ਸਾਹਿਬ (ਬਿਹਾਰ), ਤੇ ਹੋਰ ਗੁਰਦਵਾਰਿਆਂ ਦੀ ਰਹਿਤ ਮਰਯਾਦਾ ਮਨ ਮਤੀਏ ਸਿੱਖਾਂ ਨੇ ਖਾਲਸ ਨਹੀਂ ਸੀ ਰਹਿਣ ਦਿਤੀ। ਇਸ ਸਮੇਂ ਕੇਵਲ ਸ੍ਰੀ ਹਜ਼ੂਰ ਸਾਹਿਬ (ਦੱਖਣ) ਹੀ ਸਿੱਖਾਂ ਦਾ ਇਕ ਅਜਿਹਾ ਗੁਰਦਵਾਰਾ ਸੀ ਜਿਥੇ ਸ੍ਰੀ ਦਸਮੇਸ਼ ਜੀ ਦੇ ਸਮੇਂ ਤੋਂ ਚਲੀ ਆ ਰਹੀ ਮਰਯਾਦਾ ਜਿਉਂ ਦੀ ਤਿਉਂ ਕਾਇਮ ਸੀ। "ਕਿਉਂਕਿ ਹਜ਼ੂਰ ਸਾਹਿਬ ਵਲ ਅਜੇ ਸਿੱਖੀ ਤੇ ਏਨਾਂ ਮਾਰੂ ਪ੍ਰਭਾਵ ਨਹੀਂ ਸੀ ਪਿਆ। ਤੇ ਦਸਮੇਸ਼ ਜੀ ਦੀ ਦਸੀ ਹੋਈ ਤੇ ਪਰਚਲਤ ਕੀਤੀ ਰਹਿਤ-ਮਰਯਾਦਾ ਅਜੇ ਉਥੇ ਬੀਜ ਸਥਿਰ ਸੀ। ਇਸ ਲਈ ਸੁਧਰੇ ਹੋਏ ਖ਼ਾਲਸੇ ਨੂੰ ਰਹਿਤ-ਮਰਯਾਦਾ ਦੱਸਣ ਲਈ ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਭੇਜ ਕੇ ਉਥੋਂ ਦੀ ਮਰਯਾਦਾ ਮੰਗਵਾ ਕੇ ਉਸ ਦਾ ਸਿੱਖਾਂ ਵਿਚ ਪਰਚਾਰ ਸ਼ੁਰੂ ਕੀਤਾ। ਇਸ ਦਾ ਭਾਵ ਇਹ ਹੈ ਕਿ ਕੂਕਿਆਂ ਜਾਂ ਨਾਮਧਾਰੀਆਂ ਵਿਚ ਪਰਚਲਤ ਮਰਯਾਦਾ ਕੋਈ ਨਵੀਂ ਨਹੀਂ ਸੀ, ਸਗੋਂ ਦਸਮੇਸ਼ ਵਾਲੀ ਹੀ ਰਹੁ ਰੀਤ ਸੀ। ਕੁਝ ਕੁ ਗਲਾਂ ਜੋ ਪਹਿਲਾਂ ਕਾਇਮ ਨਹੀਂ ਸਨ ਗੁਰੂ ਰਾਮ ਸਿੰਘ ਨੇ ਆਪਣੀ ਕਾਢ ਵਜੋਂ, ਨਵੀਆਂ ਵੀ ਪਰਚਲਤ ਕੀਤੀਆਂ, ਜਿਵੇਂ ਅਨੰਦ ਮਰਯਾਦਾ।

ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ,

ਪੰਜਾਬੀਆਂ ਦਾ ਮਨੋਬਲ ਕਾਇਮ ਕਰਨ ਦੇ ਮਨੋਰਥ ਨਾਲ ਉਹਨਾਂ ਦੇ ਆਚਰਣ ਨੂੰ ਠੀਕ ਕਰਨਾ ਚਾਹਿਆ, ਕਿਉਂਕਿ ਆਪਣੀਆਂ ਅੱਖਾਂ ਨਾਲ ਦੇਖੀ ਖ਼ਾਲਸਾ ਰਾਜ ਦੀ ਤਬਾਹੀ ਦਾ ਮੁਖ ਕਾਰਨ ਉਹਨਾਂ ਨੇ ਪੰਜਾਬੀਆਂ ਦੀ ਚਰਿਤਰ ਹੀਣਤਾ ਹੀ ਗਿਣਿਆ ਸੀ। ਇਸੇ ਲਈ ਚਰਿਤਰ ਉਸਾਰੀ ਤੇ ਸਭ ਤੋਂ ਵਧ ਜ਼ੋਰ ਦਿਤਾ ਗਿਆ। ਉਸ ਵੇਲੇ ਅੰਗਰੇਜ਼ੀ ਹਾਕਮਾਂ ਨੇ ਵੀ ਏਹ ਗੱਲ ਨਿਰਸੰਕੋਚ ਮੰਨੀ ਹੈ ਕਿ ਉਹਨਾਂ ਦਾ ਪਰਚਾਰ ਹੀ ਚਰਿਤਰ ਉਸਾਰੀ ਵਾਸਤੇ ਸੀ।

ਕਬੀਰ ਦਾ ਸਲੋਕ। 'ਪਹਿਲਾ ਮਰਣ ਕਬੂਲ ਜੀਵਨ ਕੀ ਛਡ ਆਸ। ਹੋਹੁ ਸਗਲ ਕੀ ਰੇਣਕਾ ਤਉ ਆਉ ਹਮਾਰੇ ਪਾਸ।' ਉਹਨਾਂ ਦਾ ਇਕ ਤਰ੍ਹਾਂ ਦਾ ਨਾਹਰਾ ਹੀ ਬਣ ਗਿਆ ਸੀ। ਅੰਮ੍ਰਿਤਸਰ ਦਾ ਡਿਪਟੀ ਸੁਪਰੰਟੰਡੰਟ ਪੁਲਿਸ, ਮੇਜਰ ਪਰਕਨਿਜ਼ ਲਿਖਦਾ ਹੈ ਕਿ "ਹਰੇਕ ਆਦਮੀ ਨੂੰ ਇਸ ਪੰਥ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਸਾਰੇ ਐਬਾਂ ਤੋਂ ਜਿਨ੍ਹਾਂ ਵਿਚ ਚੋਰੀ, ਯਾਰੀ, ਸ਼ਰਾਬ, ਝੂਠ ਆਦਿ, ਸ਼ਾਮਲ ਹਨ। ਤੋਬਾ ਕਰਨੀ ਪੈਂਦੀ ਹੈ। ਇਸ ਹੁਕਮ ਤੇ ਬੜੀ ਸਖ਼ਤੀ ਨਾਲ ਅਮਲ ਕੀਤਾ ਜਾਂਦਾ ਹੈ।" ਸਤਿਗੁਰੂ ਰਾਮ ਸਿੰਘ ਦੇ ਇਸ ਪਰਚਾਰ ਦਾ ਅਸਰ ਇਹ ਹੋਇਆ ਕਿ ਜਿਵੇਂ ਦਸਮੇਸ਼ ਜੀ ਨੇ ਭਵਿਖਤ ਵਾਕਾਂ ਵਿਚ ਦਸਿਆ ਸੀ ਕਿ ਕਲਿਜੁਗ ਮੇਂ ਸਤਿਜੁਗ ਵਰਤਾਊਂ। ਤਬੀ ਬਾਰ੍ਹਵਾਂ ਬਪ ਕਹਾਊਂ" ਬਿਲਕੁਲ ਉਸੇ ਤਰ੍ਹਾਂ ਹੀ ਸਤਿਜੁਗੀ ਜੀਵਨ ਜੀਊਣਾਂ ਸ਼ੁਰੂ ਹੋ ਗਿਆ ਸੀ।' ਜਿਸ ਦੀ ਸਾਖ਼ ਭਰਦਿਆਂ ਹੀ ਸਮਕਾਲੀ ਕਵੀ ਤੇ ਵਿਦਵਾਨ ਕਵੀ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਫ਼ੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ।

ਗੁਰੂ ਗੋਬਿੰਦ ਸਿੰਘ ਦੇ ਨਦੇੜ ਵਿਚ ਅਲੋਪ ਹੋਣ ਦੀ ਘਟਨਾ ਨੂੰ ਕੁਝ ਸਵਾਰਥੀ ਲੋਕਾਂ ਨੇ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਗੱਲ ਪਰਸਿਧ ਕਰ ਦਿਤੀ ਸੀ, ਜਿਸ ਦਾ ਸਿੱਖੀ ਤੇ ਬੜਾ ਮਾਰੂ ਅਸਰ ਪਿਆ। ਆਮ ਸਿੱਖਾਂ ਨੇ ਇਸ ਪਰਚਾਰ ਨੂੰ ਸੱਚਾ ਮੰਨ ਕੇ ਇਹ ਸਮਝ ਲਿਆ ਕਿ ਹੁਣ ਉਹਨਾਂ ਦੇ ਸਿਰ ਤੇ ਕੋਈ ਅੰਕਸ ਨਹੀਂ ਰਿਹਾ, ਜੋ ਉਹਨਾਂ ਨੂੰ ਕਿਸੇ ਗੱਲੋਂ ਰੋਕ ਸਕੇ। ਇਸ ਲਈ ਬੇਮੁਹਾਰੇ ਸ਼ੁਤਰ ਵਾਂਗ ਉਹ ਸਾਰੇ ਐਬ ਹੌਲੀ ਹੌਲੀ ਸਿੱਖਾਂ ਵਿਚ ਘਰ ਕਰ ਗਏ। ਜਿਨ੍ਹਾਂ ਦੇ ਨੇੜੇ ਜਾਣ ਦੀ ਹੁਣ ਤਕ ਗੁਰੂ ਜੀ ਵਲੋਂ ਸਖ਼ਤ ਮਨਾਹੀ ਸੀ। ਸਿੱਖ ਸ਼ਰਾਬ ਪੀਣ ਲਗੇ, ਮਾਸ ਉਹਨਾਂ ਦੇ ਅਹਾਰ ਦਾ ਅੰਗ ਬਣ ਗਿਆ, ਤੇ ਉਹਨਾਂ ਦੋਹਾਂ ਚੀਜ਼ਾਂ ਦੀ ਵਰਤੋਂ ਤੋਂ ਪੈਦਾ ਹੋਣ ਵਾਲੇ ਤੀਜੇ ਵਿਅਸਨ ਵੇਸਵਾ ਗਮਨ ਤੋਂ ਵੀ ਸਿੱਖ ਨਾ ਬਚ ਸਕੇ। ਸਿੱਖੀ ਰਹਿਤ ਮਰਯਾਦਾ ਮਾਨੋਂ ਖੰਭ ਲਾ ਕੇ ਹੀ ਉੱਡ ਗਈ ਸੀ। ਗੁਰਬਾਣੀ ਦੇ ਪਾਠ ਦਾ ਕੰਮ ਕਿਸੇ ਵਿਰਲੇ ਵਾਂਜੇ ਕੋਲ ਹੀ ਰਹਿ ਗਿਆ। ਗ੍ਰੰਥ ਸਾਹਿਬ ਦੀਆਂ ਬੀੜਾਂ ਧਰਮ ਸ਼ਾਲਾਵਾਂ ਦੇ ਆਲਿਆਂ ਤੇ ਅਲਮਾਰੀਆਂ ਵਿਚ ਮਿੱਟੀ ਘਟੇ ਤੇ ਚੂਹਿਆਂ ਅਤੇ ਸਿਉਂਕ ਦਾ ਵੀ ਸ਼ਿਕਾਰ ਹੁੰਦੀਆਂ ਸਨ। ਇਸ ਅਧੋਗਤੀ ਦਾ ਅੱਖੀਂ ਡਿੱਠਾ ਹਾਲ ਗਿਆਨੀ ਗਿਆਨ ਸਿੰਘ ਜੀ ਨੇ ਬੜੇ ਦਰਦਨਾਕ ਸ਼ਬਦਾਂ ਵਿਚ ਵਰਣਨ ਕੀਤਾ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਇਸੇ ਕਰ ਕੇ ਹੀ ਪੂਰਨ ਗੁਰਸਿੱਖ ਕਹੇ ਜਾ ਸਕਣ ਵਾਲੇ ਕੇਵਲ ਢਾਈ ਸਿੱਖ ਹੀ ਮਿਲੇ ਸਨ। ਜਿਨ੍ਹਾਂ ਵਿਚ ਬਾਬਾ ਜਮੀਤ ਸਿੰਘ (ਕਾਨ੍ਹਾਂ ਕਾਛਾ) ਸ: ਲਹਿਣਾ ਸਿੰਘ (ਘਰਜਾਖ) ਦੱਵੇਂ ਪੂਰੇ ਤੇ ਅਧੇ ਸਿੱਖ ਬਾਬਾ ਜਮੀਤ ਸਿੰਘ ਗਿਲ ਸਨ।

ਸਤਿਗੁਰੂ ਰਾਮ ਸਿੰਘ ਦਾ ਗਰੀਬ ਨਿਵਾਜ ਤੇ ਸਮਾਜ

ਸੁਧਾਰਕ ਹਿਰਦਾ ਇਸ ਸਥਿਤੀ ਨੂੰ ਦੇਖ ਕੇ ਜਰ ਨਾ ਸਕਿਆ ਉਹਨਾਂ ਨੇ ਪਿੰਡ ਪਿੰਡ ਫਿਰ ਕੇ ਪਰਚਾਰ ਦੌਰੇ ਕਰ ਲੋਕਾਂ ਨੂੰ ਭੁਲ ਚੁਕੀ ਰਹਿਤ-ਮਰਯਾਦਾ ਦ੍ਰਿੜ੍ਹਾਉਣ ਦੀ ਮਹਾਨ ਮੁਹਿੰਮ ਚਲਾਈ। ਜਿਥੇ ਵੀ ਆਪ ਜਾਂਦੇ, ਧਰਮ ਸ਼ਾਲਾਵਾਂ ਵਿਚ ਉਪਰੋਕਤ ਦਸ਼ਾ ਵਿਚ ਪਈਆਂ ਬੀੜਾਂ ਨੂੰ ਆਪਣੀ ਦਸਤਾਰ ਨਾਲ ਝਾੜ ਕੇ ਵੀ ਸਾਫ਼ ਕਰਦੇ। ਬੀੜਾਂ ਦਾ ਪਰਕਾਸ਼ ਕਰ ਕੇ ਲੋਕਾਂ ਨੂੰ ਪਾਠ ਤੇ ਸਤਿਕਾਰ ਕਰਨਾ ਸਿਖਾਉਂਦੇ । ਨਾਮ ਜਪਣ, ਤੇ ਸੁਚੱਜਾ ਤੇ ਸਦਾਚਾਰਕ ਜੀਵਨ ਜੀਉਣ ਦਾ ਰਸਤਾ ਦਸਦੇ। ਗੱਲ ਕੀ, ਸਿੱਖੀ ਦੇ ਸੁਕੇ ਸੜੇ ਬਾਗ ਵਿਚ ਸਤਿਗੁਰੂ ਰਾਮ ਸਿੰਘ ਨੇ ਮੁੜ ਕੇ ਬਸੰਤ ਲੈ ਆਂਦੀ।

ਇਹ ਵੀ ਗੱਲ ਕੋਈ ਨਵੀਂ ਨਹੀਂ ਸੀ, ਸਗੋਂ ਇਸ ਦਾ ਜ਼ਿਕਰ ਤਾਂ ਗੁਰੂ ਨਾਨਕ ਦੇਵ ਜੀ ਨੇ ਕਰਨੀ ਨਾਮੇ ਵਿਚ ਪਹਿਲਾਂ ਹੀ ਕਰ ਦਿਤਾ ਸੀ। ਜਦੋਂ ਰੁਕਨ ਦੀਨ ਨਾਲ ਹੋਈ ਗੋਸ਼ਟੀ ਸਮੇਂ ਆਪਨੇ ਫੁਰਮਾਇਆ ਸੀ, "ਫੇਰ ਕਰੂੰਗਾ ਖਾਲਸਾ ਵਸੈ ਵਿਚ ਪੰਜਾਬ। ਬਰਨ ਚਾਰ ਕਾ ਏਕ ਰੂਪ ਦੇਖ ਕਰੂੰ ਮੈਂ ਆਪ।੬।" ਸਤਿਗੁਰੂ ਰਾਮ ਸਿੰਘ ਦੇ ਸਿੱਖੀ-ਸੰਭਾਲਣ ਦੇ ਉਕਤ ਉਪਕਾਰ ਦਾ ਜ਼ਿਕਰ ਕਰਦਿਆਂ ਡਾ: ਗੰਡਾ ਸਿੰਘ ਹੋਰਾਂ ਮੰਨਿਆ ਹੈ—"ਬਸ ਸਤਿਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਬਾਬਾ ਰਾਮ ਸਿੰਘ ਜੀ ਇਕ ਸੱਚੇ ਮਲਾਹ ਬਣ ਕੇ ਪੰਥ ਦੇ ਠਾਠਾਂ ਮਾਰਦੇ ਸਮੁੰਦਰ ਵਿਚ ਲਹਿਰਾਂਦੇ ਕਰਾਰੇ ਥਪੜਾਂ ਨਾਲ ਠੇਲ ਕੇ ਘੁੰਮਣ ਘੇਰ ਵਿਚ ਸੁਟੀ ਡਕੋ ਡੋਲੇ ਖਾ ਰਹੀ ਬੇੜੀ ਨੂੰ ਚੱਪੂ ਲਾਕੇ ਇਕ ਬੰਨੇ ਲਾਉਣ ਲਈ ਆ ਮੈਦਾਨ ਵਿਚ ਨਿਤਰੇ, ਤੇ ਇਕ ਬੜਾ ਸ਼ਲਾਘਾਯੋਗ ਕੰਮ ਕਰ ਵਿਖਾਇਆ। ਜਿਸ ਦਾ ਅੰਦਾਜ਼ਾ ਅੱਜ ਕਲ੍ਹ ਦੇ ਵਹਿਣ ਵਿਚ ਰੁੜ ਰਹੇ ਲੋਕੀਂ ਕੀ ਲਾ ਸਕਦੇ ਹਨ। (ਸਤਿਜੁਗ ੧੨ ਮਾਘ ੧੯੯੭)

ਇਹ ਪਰਚਾਰ ਏਨੀ ਛੇਤੀ ਤੇ ਇੰਨਾ ਹਰਮਨ ਪਿਆਰਾ ਹੋਇਆ ਕਿ ਹਰੇਕ ਦੌਰੇ ਸਮੇਂ ਹਰ ਇਲਾਕੇ ਵਿਚ ਸੈਂਕੜੇ ਨਹੀਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਭਜਨ ਪੁਛ ਕੇ ਸਿੰਘ ਸਜਣ ਲਗ ਪਏ। ਆਪ ਵਲੋਂ ਦਿਤੇ ਗਏ ਮੁੱਢਲੇ ਧਾਰਮਕ ਉਪਦੇਸ਼ਾਂ ਦਾ ਬਹੁਤਾ ਹਿੱਸਾ ਤਾਂ ਆਪ ਦੇ ਰਹਿਤਨਾਂਮਿਆਂ ਵਿਚ ਹੀ ਦਰਜ ਹੈ।

ਸਮਾਜਕ ਤੌਰ ਤੇ ਆਪ ਨੇ ਇਹ ਵੀ ਅਨੁਭਵ ਕੀਤਾ ਕਿ ਸਿੱਖ ਸਮਾਜ ਦੀ ਗਿਰਾਵਟ ਦੇ ਪਰਮੁਖ ਕਾਰਨਾਂ ਵਿਚੋਂ ਇਕ ਸੀ ਇਸਤਰੀ ਜਾਤੀ ਦੀ ਦੁਰਦਸ਼ਾ। ਕੁੜੀਆਂ ਨੂੰ ਜੰਮਦਿਆਂ ਹੀ ਮਾਰਨ ਦਾ ਰਵਾਜ ਜ਼ੋਰਾਂ ਤੇ ਸੀ। ਜੇ ਕੋਈ ਬਚ ਰਹਿੰਦੀਆਂ ਉਹਨਾਂ ਦੇ ਵਿਆਹਾਂ ਦੀਆਂ ਰਸਮਾਂ ਏਨੀਆਂ ਭਾਰੀਆਂ ਤੇ ਖ਼ਰਚੀਲੀਆਂ ਹੁੰਦੀਆਂ ਸਨ ਕਿ ਆਮ ਆਦਮੀ ਆਮ ਕਰ ਕੇ ਸਾਰੀ ਉਮਰ ਉਠਣ ਜੋਗਾ ਨਾ ਰਹਿੰਦਾ। ਬਾਲ ਵਿਆਹ ਦਾ ਆਮ ਰਵਾਜ ਹੈ ਹੀ ਸੀ — ਤੇ ਜੇ ਕੋਈ ਕੁੜੀ ਛੋਟੀ ਉਮਰੇ ਹੀ ਵਿਧਵਾ ਹੋ ਜਾਂਦੀ ਤਾਂ ਉਸ ਨੂੰ ਜਾਂ ਤਾਂ ਪਤੀ ਨਾਲ ਸਤੀ ਹੋਣਾ ਪੈਂਦਾ ਸੀ, ਜਾਂ ਸਮਾਜ ਦੇ ਤਾਨੇ ਮੇਹਣੇ ਝਲ ਕੇ ਸਾਰੀ ਉਮਰ ਕਟਣ ਲਈ ਮਜਬੂਰ ਹੋਣਾ ਪੈਂਦਾ ਸੀ। ਏਨੀ ਵਡੀ ਸਮੱਸਿਆ ਤੋਂ ਭਲਾ ਸਤਿਗੁਰੂ ਜੀ ਦਾ ਧਿਆਨ ਕਿਵੇਂ ਪਾਸੇ ਰਹਿ ਸਕਦਾ ਸੀ? ਮਾਈਆਂ ਨੂੰ ਹੁਣ ਤਕ ਨਾ ਹੀ ਕਿਸੇ ਨੇ ਅੰਮ੍ਰਿਤ ਛਕਾਇਆ ਸੀ ਤੇ ਨਾ ਕਛਹਿਰੇ ਪਵਾਏ ਸਨ। ਜਿਹੜੀ ਧਾਰਮਿਕ ਖੇਤਰ ਵਿਚ ਵੀ ਏਨੀ ਨੀਵੀਂ ਸੀ ਉਹ ਸਮਾਜਕ ਖੇਤਰ ਵਿਚ ਢੁਕਵਾਂ ਸਥਾਨ ਕਿਵੇਂ ਪਰਾਪਤ ਕਰ ਸਕਦੀ ਸੀ? ਸਤਿਗੁਰੂ ਜੀ ਦਾ ਧਿਆਨ ਸਰਬ ਪ੍ਰਥਮ ਇਸ ਮਹਾਨ ਸਮੱਸਿਆ ਨੇ ਆਕਰਸ਼ਤ ਕੀਤਾ। ਆਪ ਨੇ ਬਿ: ੧੯੨੦ ਵਿਚ ਜੇਠ ਦੀ ਪੂਰਨਮਾਸ਼ੀ ਦੇ ਦਿਨ ਪਿੰਡ ਸਿਆੜ

ਜ਼ਿਲਾ ਲੁਦਿਹਾਣੇ ਵਿਚ ਇਕ ਮਹਾਨ ਸਮਾਗਮ ਰਚ ਕੇ ਉਥੇ ਮਾਈਆਂ ਨੂੰ ਅੰਮ੍ਰਿਤ ਤੇ ਕਛਹਿਰੇ ਦੀ ਦਾਤ ਦਿਤੀ। ਹੌਲੀ ਹੌਲੀ ਮਾਈਆਂ ਲਈ ਹੋਰਨਾਂ ਖੇਤਰਾਂ ਵਿਚ ਨਿਤਰਨ ਦੇ ਵੀ ਮੌਕੇ ਲਗਣ ਲਗੇ।

ਆਪ ਨੇ ਕੁੜੀਆਂ ਮਾਰਨ, ਵੇਚਣ ਤੇ ਵਟਾ ਕਰਨ ਵਿਰੁਧ ਵੀ ਸ਼ਕਤੀਸ਼ਾਲੀ ਮੁਹਿੰਮ ਸ਼ੁਰੂ ਕੀਤੀ, ਜਿਸ ਨੇ ਆਪਣਾ ਪਰਤੱਖ ਅਸਰ ਦਿਖਾਇਆ। ਵਿਆਹ ਪੱਧਤੀ ਨੂੰ ਅਤੀ ਸਾਦਾ ਸੌਖਿਆਂ ਤੇ ਸਰਲ ਕਰਨ ਹਿਤ ੨ ਜੂਨ ੧੯੬੩ ਨੂੰ ਪਿੰਡ ਖ਼ੋਟੇ ਜ਼ਿਲਾ ਫ਼ੀਰੋਜ਼ਪੁਰ ਵਿਚ ਛੇ ਅਨੰਦ ਕਾਰਜ ਕਰ ਕੇ ਸਾਦਾ ਤੇ ਸਮੂਹਕ ਅਨੰਦ ਕਾਰਜਾਂ ਦੀ ਰਸਮ ਚਾਲੂ ਕੀਤੀ। ਆਪ ਦੇ ਸਮਕਾਲੀ ਗਿਆਨੀ ਗਿਆਨ ਸਿੰਘ ਇਸ ਗੱਲ ਦੀ ਉਗਾਹੀ ਭਰਦਿਆਂ ਲਿਖਦੇ ਹਨ :

ਚੌਪਈ :

ਸ੍ਰੀ ਰਾਮ ਸਿੰਘ ਕੂਕੇ ਪਹਿਲੇ।
ਅਨੰਦ ਸੁ ਛੰਦ ਪੜ੍ਹਾਏ ਸਹਿਲੇ।
ਉਨ ਕੋ ਦੇਖ ਔਰ ਸਿੱਖ ਘਨੇ।
ਲਗੇ ਅਨੰਦ ਪੜ੍ਹਾਵਨ ਤਨੇ।

(ਭੁ: ਨੰ: ੩੦-੩੧)

ਇਸ ਵਿਚ ਕੋਈ ਸ਼ਕ ਨਹੀਂ ਰਹਿ ਜਾਂਦਾ ਕਿ ਇਸ ਤੋਂ ਪਹਿਲਾਂ ਬ੍ਰਾਹਮਣੀ ਗੀਤ ਹੀ ਪਰਚਲਤ ਸੀ। ਇਥੋਂ ਤਕ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਪਣਾ ਵਿਆਹ ਵੀ, ਹਿੰਦੂ ਮਰਯਾਦਾ ਅਨੁਸਾਰ ਹੀ ਹੋਇਆ ਸੀ।

ਸਤਿਗੁਰੂ ਰਾਮ ਸਿੰਘ ਜੀ ਵਲੋਂ ਅਨੰਦ ਮਰਯਾਦਾ ਸ਼ੁਰੂ ਕੀਤੇ ਜਾਣ ਦਾ ਇਕ ਇਹ ਪਰਮਾਣ ਵੀ ਸਰਕਾਰੀ ਲਿਖਤਾਂ ਤੇ ਰਿਪੋਰਟਾਂ ਤੇ ਹੀ ਆਧਾਰਤ ਹੈ ਕਿ ਇਸ ਮਰਯਾਦਾ ਦਾ ਮੁੱਢ

ਬੰਨਣ ਤੇ ਹੀ ਸਤਿਗੁਰੂ ਜੀ ਨੂੰ ਪਿੰਡ ਖ਼ੋਟੇ ਤੋਂ ਗ੍ਰਿਫ਼ਤਾਰ ਕਰ ਕੇ, ਥਾਣਿਓਂ ਥਾਣੀਂ ਲੁਦਿਹਾਣੇ ਲਿਜਾਇਆ ਗਿਆ ਸੀ। ਇਸ ਪਿਛੋਂ ੨੯ ਦਿਨ ਲਗਾਤਾਰ ਆਪ ਨੂੰ ਸ੍ਰੀ ਭੈਣੀ ਸਾਹਿਬ ਤੋਂ ਲੁਦਿਹਾਣੇ ਕਚਹਿਰੀ ਵਿਚ ਪੇਸ਼ ਹੋਣਾ ਪੈਂਦਾ ਰਿਹਾ। ਦੂਜੀ ਗੱਲ ਇਸੇ ਸੰਬੰਧ ਵਿਚ ਇਹ ਵੀ ਹੈ ਕਿ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਪੱਕੀ ਮਰਯਾਦਾ ਕਾਇਮ ਕੀਤੀ ਇਸ ਤਰ੍ਹਾਂ ਕਿਸੇ ਗੁਰੂ ਸਾਹਿਬ ਜਾਂ ਧਾਰਮਕ ਆਗੂ ਵਲੋਂ ਕੋਈ ਪੱਕੀ ਅਨੰਦ ਰੀਤੀ ਪਰਚਲਤ ਕਰਨ ਦਾ ਕੋਈ ਸਬੂਤ ਵੀ ਤਾਂ ਨਹੀਂ ਮਿਲਦਾ ? ਇਥੇ ਹੀ ਬਸ ਨਹੀਂ, ਇਹ ਮਰਯਾਦਾ ਸਥਾਪਤ ਕਰਨ ਪਿਛੋਂ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ ਜਿਨ੍ਹਾਂ ਸਿੱਖਾਂ ਦੇ ਅਨੰਦ ਕਾਰਜ ਪਹਿਲਾਂ ਵੇਦਾਂ ਨਾਲ ਹੋਏ ਸਨ ਉਹ ਦੁਬਾਰਾ ਇਸ ਰੀਤੀ ਅਨੁਸਾਰ ਹਵਨ ਕਰਵਾ ਕੇ, ਵੇਦੀ ਗਡ ਕੇ ਆਪਣੀਆਂ ਲਾਵਾਂ ਪੜ੍ਹਾਉਣ। ਇਸ ਹੁਕਮ ਤੇ ਕਿੰਨੇ ਹੀ ਸਿੱਖ ਸਿਖਣੀਆਂ ਨੇ ਫੁੱਲ ਚੜ੍ਹਾਏ। ਸਗੋਂ ਕਈ ਅਨੰਦ ਕਾਰਜ ਤਾਂ ਅਜਿਹੇ ਵੀ ਹੋਏ ਜਿਨ੍ਹਾਂ ਵਿਚ ਲਾਵਾਂ ਪੜ੍ਹਨ ਵਾਲੇ ਪੁੱਤਰ ਸਨ ਤੇ ਅਨੰਦ ਕਰਵਾਉਣ ਵਾਲੇ ਉਹਨਾਂ ਦੇ ਮਾਤਾ ਪਿਤਾ। ਕੀ ਅਜਿਹੀ ਕੋਈ ਉਦਾਹਰਣ ਕਿਸੇ ਹੋਰ ਸੰਸਥਾ ਵਿਚੋਂ ਮਿਲ ਸਕਦੀ ਹੈ ?

ਹੁਣ ਸਿੱਖਾਂ ਨੇ ਆਪੋ ਆਪਣੀ ਮਨਮਤ ਅਨੁਸਾਰ ਤਬਦੀਲੀਆਂ ਕਰਕੇ ਇਸ ਦੇ ਕਿੰਨੇ ਹੀ ਭੇਦ ਬਣਾ ਦਿਤੇ ਹਨ। ਜਿਸ ਤੋਂ ਜੇ ਇਹ ਕਹਿ ਦਿਤਾ ਜਾਵੇ ਕਿ ਹਰੇਕ ਥਾਂ ਕੀਤੀ ਜਾਂਦੀ ਅਨੰਦ ਮਰਯਾਦਾ ਵਿਚ ਕੋਈ ਨ ਕੋਈ ਵਖਰੇਵਾਂ ਜਰੂਰ ਦਿਸਦਾ ਹੈ। ਤਾਂ ਅਤਿ ਕਥਨੀ ਨਹੀਂ ਹੋਵੇਗੀ। ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਮਰਯਾਦਾ ਅਨੁਸਾਰ, ਪਹਿਲਾਂ ਅੰਮ੍ਰਿਤ ਤਿਆਰ ਕਰਕੇ ਫੇਰ ਸਤ ਸਿੰਘ ਹਵਨ ਕੁੰਡ

ਦੇ ਪਾਸ ਬੈਠ ਕੇ ਹਵਨ ਕਰਦੇ ਹਨ। ਫਿਰ ਉਥੇ ਹੀ ਵੇਦੀ ਗੱਡਕੇ ਜੋੜੇ ਨੂੰ ਹਵਨ ਅਗਨਿ ਦੇ ਦਵਾਲੇ ਫੇਰੇ ਦਿਤੇ ਜਾਂਦੇ ਹਨ। ਤੇ ਪਾਠੀ ਸਿੰਘ, ਆਦਿ ਬੀੜ ਵਿਚੋਂ ਲਾਵਾਂ ਦਾ ਉਚਾਰਨ ਕਰਦੇ ਹੈਨ । ਹਰੇਕ ਲਾਂਵ ਦੇ ਪਾਠ ਨਾਲ ਇਕ ਗੇੜਾ ਅਗਨੀ ਦਵਾਲੇ ਜੋੜੇ ਵਲੋਂ ਪੂਰਾ ਕਰ ਲਿਆ ਜਾਂਦਾ ਹੈ। ਅੰਗਰੇਜ਼ ਹਾਕਮਾਂ ਦੀਆਂ ਰਪੋਰਟਾਂ ਅਨੁਸਾਰ ਨਾਮਧਾਰੀ ਅਸੂਲਾਂ ਦੇ ਹਰਮਨ ਪਿਆਰਾ ਹੋਣ ਦਾ ਇਕ ਕਾਰਨ ਇਹ ਅਨੰਦ ਮਰਯਾਦਾ ਦਾ ਵੀ ਸੀ। ਬਾਲ ਵਿਆਹ ਦੀ ਪ੍ਰਥਾ ਨੂੰ ਖ਼ਤਮ ਕਰਨ ਲਈ ਸਤਿਗੁਰੂ ਜੀ ਨੇ ਲੜਕੇ ਲੜਕੀ ਦੀ ਘਟੋ ਘਟ ਉਮਰ ਜੋ ਕ੍ਰਮ ਵਾਰ ੧੮-੧੬ ਵਰ੍ਹੇ ਸੀ, ਨੀਯਤ ਕਰ ਦਿਤੀ। ਵਿਧਵਾ ਵਿਆਹ ਦੀ ਖੁਲ੍ਹ ਦੇ ਕੇ ਆਪ ਨੇ ਇਸਤਰੀ-ਜੀਵਨ ਨੂੰ ਹੋਰ ਵੀ ਸੁਖੀ ਬਣਾ ਦਿਤਾ। ੫੦-੫੦ ਸਾਲ ਦੀਆਂ ਵਿਧਵਾ ਇਸਤਰੀਆਂ ਨੇ ਨਿਰਇਛਤ ਹੁੰਦਿਆਂ ਹੋਇਆਂ ਵੀ ਆਪ ਜੀ ਦੇ ਇਸ ਹੁਕਮ ਨੂੰ ਪੂਰਨ ਸਤਿਕਾਰ ਦਿਤਾ।

ਸਤਿਗੁਰੂ ਜੀ ਸਮਝਦੇ ਸਨ ਕਿ ਇਸਤਰੀ ਦਾ ਸਮਾਜ ਵਿਚ ਸਭ ਤੋਂ ਵੱਡਾ ਯੋਗਦਾਨ ਇਹ ਹੋ ਸਕਦਾ ਹੈ ਕਿ ਉਹ ਦੇਸ, ਧਰਮ ਤੇ ਕੌਮ ਦੇ ਭਲੇ ਲਈ ਜੂਝਨ ਵਾਲੀ ਔਲਾਦ ਪੈਦਾ ਕਰਕੇ ਉਸ ਦੀ ਯੋਗ ਅਗਵਾਈ ਕਰੇ ਕਿਉਂਕਿ ਗੁਰੂ ਜੀ ਨੇ ਤਾਂ ਮਾਤਾ ਨੂੰ ਬੱਚੇ ਦਾ ਸਭ ਤੋਂ ਪਹਿਲਾ ਗੁਰੂ ਮੰਨਿਆ ਹੈ। ਬੱਚੇ ਨੂੰ ਸਭ ਤੋਂ ਪਹਿਲਾਂ ਤੇ ਬਹੁਤੀ ਸੰਗਤ ਜੋ ਮਾਤਾ ਦੀ ਹੀ ਪਰਾਪਤ ਹੁੰਦੀ ਹੋਈ। ਵਡੇ ਵਡੇ ਮਹਾਂਪੁਰਖਾਂ ਦੀਆਂ ਜੀਵਨੀਆਂ, ਉਹਨਾਂ ਦੇ ਜੀਵਨ ਵਿਚ ਮਾਤਾ ਵਲੋਂ ਪਾਏ ਗਏ ਇਸ ਹਿੱਸੇ ਦੀ ਸਾਖੀ ਭਰ ਸਕਦੀਆਂ ਹਨ। ਲੜਕੇ ਲੜਕੀਆਂ ਨੂੰ, ਬੁਢੇ ਬਾਲੇ ਨੂੰ — ਗੱਲ ਕੀ ਸਭ ਨੂੰ

ਗੁਰਮੁਖੀ ਪੜ੍ਹਨ ਦਾ ਅਦੇਸ਼ ਦਿਤਾ ਗਿਆ। ਜਿਸ ਦਾ ਇਹ ਅਸਰ ਹੋਇਆ ਕਿ ਮਾਈਆਂ ਰਾਜਨੀਤਕ ਖੇਤਰ ਵਿਚ ਵੀ ਅਗੇ ਨਿਤਰਨ ਲਗ ਪਈਆਂ। ਮਾਈ ਹੁਕਮੀ — ਜੋ ੨੨ ਸੂਬਿਆਂ ਵਿਚੋਂ ਇਕ ਸੀ — ਦੇ ਪ੍ਰਭਾਵ ਤੇ ਕ੍ਰਾਂਤੀਕਾਰੀ ਪ੍ਰਚਾਰ ਦੀਆਂ ਧੁੰਮਾਂ ਨੂੰ ਤਾਂ ਅੰਗਰੇਜ਼ ਹਾਕਮਾਂ ਨੇ ਵੀ ਮੰਨਿਆ ਹੈ। ਇਸਤਰੀ ਜਾਤੀ ਤੇ, ਸਤਿਗੁਰੂ ਜੀ ਵਲੋਂ ਕੀਤੇ ਗਏ ਇਸ ਮਹਾਨ ਪਰਉਪਕਾਰ ਦੀ ਸਲਾਘਾ ਕਰਦਿਆਂ, ਉਘੇ ਸਿੱਖ ਵਿਦਵਾਨ ਸ੍ਰ: ਕਪੂਰ ਸਿੰਘ ਹੋਰੀਂ ਲਿਖਦੇ ਹਨ, "ਸਿਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ ਬਾਬਾ ਰਾਮ ਸਿੰਘ ਹਿੰਦੁਸਤਾਨ ਵਿਚ ਇਕ ਬੜੇ ਮਹਾਨ ਸੁਧਾਰਕ ਤੇ ਰਹਿਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ। ਤੇ ਆਪਣੇ ਪ੍ਰਚਾਰ ਵਿਚ ਸਫਲ ਹੋਏ। ਜੋ ਉਹਨਾਂ ਨੇ ਦੇਸ਼ ਤੇ ਜਾਤੀ ਲਈ ਹੋਰ ਮਹਾਨ ਕੰਮ ਕੀਤੇ ਹਨ, ਉਹ ਛਡ ਵੀ ਦੇਈਏ, ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜਾ ਕਰ ਦਿੰਦਾ ਹੈ। ਸੱਚੀ ਗੱਲ ਇਹ ਹੈ ਕਿ ਭਾਰਤ ਵਰਸ਼ ਦੀ ਹਜਾਰਾਂ ਵਰ੍ਹਿਆਂ ਦੀ ਤਵਾਰੀਖ ਵਿਚ, ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਕ ਵਿਅਕਤੀ ਅਜਿਹੀ ਨਹੀਂ ਹੋਈ, ਜਿਸ ਨੇ ਆਪਣੇ ਜੀਵਨ ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉੱਚਾ ਰਖਿਆ ਹੋਵੇ, ਜਿਸ ਦਾ ਮੰਤਵ ਕਿ ਜਾਤੀ ਤੇ ਜੰਤਾ ਦੇ ਆਤਮਿਕ ਤੌਰ ਤੇ, ਅਤੇ ਰਾਜਸੀ ਤੌਰ ਤੇ ਸਾਰੇ ਭਰਮਾਂ ਦੇ ਬੰਧਨਾਂ ਨੂੰ ਤੋੜ ਕੇ, ਉਸ ਉਨਤੀ ਦੀ ਸਿਖਰ ਉਤੇ ਲੈ ਜਾਣਾ ਹੋਵੇ। ਗੁਰੂ

ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਰਸ਼ ਵਿਚ ਬਾਬਾ ਰਾਮ ਸਿੰਘ ਜੀ ਹੋਇਆ ਹੈ।" ਪੰਨਾ ੧੫।

ਰਾਜਸੀ ਮੰਤਵਾਂ ਵਿਚੋਂ ਸਤਿਗੁਰੂ ਜੀ ਦਾ ਇਹ ਮੰਤਵ ਪ੍ਰਮੁਖ ਸੀ ਕਿ ਬਦੇਸ਼ੀ ਰਾਜ ਦਾ ਖ਼ਾਤਮਾ ਕਰਕੇ ਖਾਲਸਾ ਰਾਜ ਦੀ ਪੁਨਰ ਸਥਾਪਨਾ ਕੀਤੀ ਜਾਏ। ਇਸ ਮਨੋਰਥ ਨਾਲ ਸਤਿਗੁਰੂ ਜੀ ਨੇ ਇਕ ਬਰਾਬਰ ਦੀ ਸਰਕਾਰ ਹੀ ਤਾਂ ਕਾਇਮ ਕਰ ਦਿਤੀ ਸੀ। ਰਾਜਨੀਤਕ ਉਦੇਸ਼ ਨਾਲ ਨਾਮਧਾਰੀਆਂ ਨੇ ਦੋ ਵਾਰੀ ਬਗਾਵਤ ਕੀਤੀ। ਪਹਿਲੀ ਓਦੋਂ ਜਦੋਂ ੧੮੬੯ ਈ: ਵਿਚ ਬਰਾਜ ਵਾਲਾ (ਜ਼ਿਲਾ ਫੀਰੋਜਪੁਰ) ਦੇ ਇਲਾਕੇ ਦੇ ਨਾਮਧਾਰੀਆਂ ਨੇ ਘਰ ਘਾਟ ਵੇਚ ਕੇ ਸਰਕਾਰ ਬਦਲਣ ਦਾ ਨਾਅਰਾ ਲਾ ਦਿਤਾ। ਕੁਛ ਸਿੰਘਾਂ ਨੂੰ ਇਸ ਮੁਕੱਦਮੇ ਵਿਚ ਸਜਾਵਾਂ ਵੀ ਹੋਈਆਂ ਸਨ। ਦੂਜੀ ਵੇਰ — ਜਦੋਂ ੧੮੭੨ (੧੯੨੮ ਬਿ:) ਦੀ ਮਾਘੀ ਸਮੇਂ ਸਿੰਘਾਂ ਨੇ ਹੀਰਾ ਸਿਘ ਤੇ ਲਹਿਣਾ ਸਿੰਘ ਸਕਰੌਦੀ ਵਾਲ਼ਿਆਂ ਦੀ ਜਥੇਦਾਰੀ ਅਧੀਨ ਮਲੇਰ ਕੋਟਲਾ ਸੋਧਨ ਦਾ ਫੈਸਲਾ ਕੀਤਾ। ਸਰਕਾਰੀ ਰੀਪੋਰਟਾਂ ਅਨੁਸਾਰ ਸਿੰਘਾਂ ਦਾ ਅਸਲ ਉਦੇਸ਼ ਮਲੇਰ ਕੋਟਲੇ ਪਿਛੋਂ ਰਿਆਸਤਾਂ ਤੇ ਹਮਲਾ ਕਰਨ ਦਾ ਵੀ ਸੀ।

ਇਹਨਾਂ ਦੋਹਾਂ ਬਗਾਵਤਾਂ ਵਿਚ ਕ੍ਰਾਂਤੀਕਾਰੀ ਤੇ ਦੂਰ-ਅੰਦੇਸ਼ ਸਤਿਗੁਰੂ ਜੀ ਵਲੋਂ ਪੂਰੀ ਪਰਵਾਨਗੀ ਮਿਲਣ ਦੀ ਗੱਲ ਸ਼ੰਕਾ ਰਹਿਤ ਨਹੀਂ ਕਿਉਂਕਿ ਸਤਿਗੁਰੂ ਜੀ ਸਮਝਦੇ ਸਨ ਕਿ ਅਜੇ ਜਥੇਬੰਦੀ ਪੂਰੀ ਜੋਬਨ ਤੇ ਨਹੀਂ ਸੀ ਆਈ। ਉਹ ਚਾਹੁੰਦੇ ਸਨ ਕਿ ਇਹ ਜਮਾਤ ਏਨੀ ਸ਼ਕਤੀ ਸ਼ਾਲੀ ਹੋ ਜਾਵੇ ਕਿ ਅੰਗਰੇਜ਼ ਨੂੰ ਬਿਨਾਂ ਕਿਸੇ ਹੀਲ ਹੁਜਤ ਦੇ, ਇਥੋਂ ਰਾਜ ਭਾਗ ਤੋਂ ਹੱਥ ਧੋ ਕੇ ਤੁਰਨਾ ਪਵੇ। ਭਾਵੇਂ ਅਗੇਤੀ

ਬਗਾਵਤ ਉਹ ਸਿੱਟੇ ਤਾਂ ਨਾ ਪੈਦਾ ਕਰ ਸਕੀ ਜੋ ਇਸ ਨੇ ਕਰਨੇ ਸਨ ਫੇਰ ਵੀ ਭਾਰਤ ਦੀ ਆਜ਼ਾਦੀ ਤੇ ਇਤਿਹਾਸ ਵਿਚ ਇਸ ਦਾ ਆਪਣਾ ਨਵੇਕਲਾ ਸਥਾਨ ਹੈ । ਪਿਛੋਂ ਜਾ ਕੇ ਇਹ ਨੇਮ ਹੀ ਮਹਾਤਮਾਂ ਗਾਂਧੀ ਨੇ ਅਪਨਾਏ । ਮਲੇਰ ਕੋਟਲੇ ਦੇ ਸਾਕੇ ਵਿਚ ਸ਼ਾਮਲ ਸਿੱਖਾਂ ਵਿਚੋਂ ੬੮ ਨੇ ਸ਼ੇਰ ਪੁਰੇ ਦੀ ਪੁਲਸ ਕੋਲ ਜਾ ਕੇ ਆਤਮ ਸਮਰਪਣ ਕਰ ਦਿਤਾ। ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ, ਬਿਨਾ ਕਿਸੇ ਉਚ ਅਧਿਕਾਰੀ ਦੀ ਜਾਣਕਾਰੀ ਜਾਂ ਪ੍ਰਵਾਨਗੀ ਦੇ ੪੯ ਸਿੱਖ ੧੭ ਜਨਵਰੀ ੧੮੭੨ ਨੂੰ ਸਿੱਖ ਰਿਆਸਤਾਂ ਤੋਂ ਮੰਗਵਾਈਆਂ ਤੋਪਾਂ ਨਾਲ, ਬਿਨਾ ਕਿਸੇ ਮੁਕੱਦਮਾ ਚਲਾਇਆਂ ਹੀ ਉੜਾ ਦਿਤੇ। ੧੬ ਨੂੰ ਅਗਲੇ ਦਿਨ ਕਮਿਸ਼ਨਰ ਫੋਰਸਿਥ ਨੇ ਇਸੇ ਢੰਗ ਨਾਲ ਹੀ ਸ਼ਹੀਦ ਕਰ ਦਿਤਾ । ੨ ਫਟੜ ਮਾਈਆਂ ਇੰਦ ਕੌਰ ਤੇ ਖੇਮ ਕੌਰ ਨੂੰ ਪਟਿਆਲੀਏ ਅਹਿਲਕਾਰਾਂ ਦੇ ਹਵਾਲੇ ਕਰ ਦਿਤਾ ਜਿਥੋਂ ਛੇਤੀ ਹੀ ਰਿਹਾ ਹੋ ਕੇ ਉਹ ਦੋਵੇਂ ਹੀ ਭੈਣੀ ਸਾਹਿਬ ਵੀ ਰਹਿੰਦੀਆਂ ਰਹੀਆਂ। ਮਲੇਰ ਕੋਟਲੇ ਦੇ ਅੱਖੀਂ ਦੇਖੇ ਬਹੁਤੇ ਹਾਲ ਉਹਨਾਂ ਨੇ ਹੀ ਦੱਸੇ ਸਨ। ਬਗਾਵਤ ਦੇ ਦੋਸ਼ ਵਿਚ ਹੀ ੧੧ ਕ੍ਰਾਂਤੀਕਾਰ ਚੁਸਤ ਅਤੇ ਪ੍ਰਭਾਵਸ਼ਾਲੀ ਸੂਬਿਆਂ ਸਮੇਤ ਸਤਿਗੁਰੂ ਜੀ ਨੂੰ ਵੀ — ੧੮ ਜਨਵਰੀ ੧੮੭੨ ਨੂੰ ਸ਼ਾਹੀ ਤੇ ਰਾਜਨੀਤਕ ਕੈਦੀ ਵਜੋਂ ੧੮੧੮ ਦੇ ਰੈਗੂਲੇਸ਼ਨ ਦੇ ਐਕਟ ੩ ਦੇ ਅਧੀਨ ਦੇਸ ਨਿਰਵਾਸਤ ਕਰ ਦਿਤਾ ਗਿਆ। ਕੁਛ ਅੰਗਰੇਜ਼ ਭਗਤ ਲੇਖਕਾਂ ਨੇ ਇਹ ਗਲ ਧੁਮਾ ਦਿਤੀ ਸੀ ਜਿਸ ਦਾ ਅਸਰ ਅਜੇ ਵੀ ਬਹੁਤਿਆਂ ਵਿਚ ਮੌਜੂਦ ਹੈ ਕਿ ਗੁਰੂ ਰਾਮ ਸਿੰਘ ਜੀ ਬਰਮਾਂ ਵਿਚ ਦਸੰਬਰ ੧੮੮੫ ਵਿਚ ਸਰੀਰ ਛਡ ਗਏ ਸਨ ਪਰ ਇਸ ਝੂਠ ਦਾ ਭਾਂਡਾ ਸ੍ਰ: ਆਲਮ ਸਿੰਘ ਐਸ. ਡੀ. ਓ. ਨੇ ਓਦੋਂ ਭੰਨਿਆ ਸੀ ਜਦ

ਉਹਨਾਂ ਨੇ ਸਰਕਾਰ ਨੂੰ ਵੰਗਾਰ ਕੇ ਕਿਹਾ ਸੀ ਕਿ ਉਹ ੧੯੯੦ ਈ: ਵਿਚ ਸਤਿਗੁਰੂ ਦੇ ਦਰਸ਼ਨ ਕਰਕੇ ਤੇ ਵਰ ਪ੍ਰਾਪਤ ਕਰਕੇ ਆਏ ਸਨ। ਸਰਕਾਰ ਨੂੰ ਕੋਈ ਉੱਤਰ ਨਹੀਂ ਸੀ ਅਹੁੜਿਆ। ਤੇ ਨਾ ਹੀ ਸਰਕਾਰ, ਸਤਿਗੁਰੂ ਜੀ ਦੀਆਂ ਨਿਜੀ ਤੇ ਨਿਤਵਰਤੋਂ ਦੀਆਂ ਚੀਜ਼ਾਂ ਹੀ ਗੁਰੂ ਹਰੀ ਸਿੰਘ ਜੀ ਨੂੰ ਦੇ ਸਕੀ। 'ਗੁਰ ਚਕਸ਼ੂ' ਦੇ ਸਬੰਧ ਵਿਚ ਲਿਖਦਿਆਂ ਸ੍ਰ: ਕਪੂਰ ਸਿੰਘ ਹੋਰੀਂ ਲਿਖਦੇ ਹਨ "ਇਹਨਾਂ ਸਤਰਾਂ ਦੇ ਲੇਖਕ ਤੇ, ਲਾਹੌਰ ਵਿਚ ਜੂਨ ੧੯੪੭ ਦੇ ਇਕ ਦਿਨ ਦੇ ੧੧ ਵੱਜੇ ਅਜਿਹੀ ਕਿਰਪਾ ਹੋਈ ਸੀ ਜਦੋਂ ਬਾਬਾ ਰਾਮ ਸਿੰਘ ਕੂਕਾ ਨੇ ਦੇਵ ਰੂਪ ਵਿਚ ਉਸ ਨੂੰ ਦਰਸ਼ਨ ਦਿਤੇ ਤੇ ਉਸ ਨਾਲ ਬਚਨ ਬਿਲਾਸ ਕੀਤੇ ਸਨ।" ਇਹ ਤੇ ਅਜਿਹੀਆਂ ਹੋਰ ਅਨੇਕ ਉਦਾਹਰਣਾਂ ਦੇ ਹੁੰਦਿਆਂ ਵੀ ਜੇ ਕੋਈ ਅੰਗਰੇਜ਼ ਭਗਤੀ ਅਧੀਨ ਉਕਤ ਭਾਵ ਦੀਆਂ ਲਿਖਤਾਂ ਲਿਖੀ ਜਾਵੇ ਤਦ ਉਸ ਨੂੰ ਕਿਹਾ ਵੀ ਕੀ ਜਾ ਸਕਦਾ ਹੈ। ਅਕਾਲ ਪੁਰਖ ਹੀ ਸੁਮਤ ਬਖਸ਼ੇ ਤਾਂ ਬਖਸ਼ੇ।

ਗੁਰੂ ਰਾਮ ਸਿੰਘ ਦੇ ਪ੍ਰਦੇਸ ਗਮਨ ਦੀ ਘਟਨਾ ਬਾਰੇ ਤਾਂ ਗੁਰੂ ਗੋਬਿੰਦ ਸਿੰਘ ਜੀ ਪਹਿਲਾਂ ਹੀ ਲਿਖ ਗਏ ਸਨ—

ਕਛੁਕ ਕਾਲ ਛਿਤ ਭਾਨ ਸੁਹਾਵੈ।  
ਨਾਗ[1] ਵਸੁ[2] ਤਬ ਕਰਣ[3] ਮਿਲਾਵੈ।  
ਸ਼ਾਸਤ੍ਰ[4] ਬੇਦ[5] ਪੁਰਾਨ[6] ਨਿਰਖਾਵੈ।  
ਅਨਿਕ ਦੇਸ ਬਿਪਰੈਚ ਸਿਧਾਵੈ।...

੧. ਨਾਗਾਂ ਦੀਆਂ ੯ ਕੁਲਾਂ, ੨. ਵਸੁ ੮ (੮ ਦੇਵਤੇ ਮਹਾਭਾਰਤ ਅਨੁਸਾਰ), ੩. ਕਰਣ (ਕੰਨ) ੨, ੯+੮+੨=੧੯ ੪. ਛੇ ਸ਼ਾਸਤ੍ਰ, ੫. ਚਾਰ ਵੇਦ, ੬. ਅਠਾਰਾਂ ਪੁਰਾਣ, ੬+੪+੧੮=੨੮ ਭਾਵ, ਉਨੀ ਸੌ ਅਠਾਈ ਬਿਕ੍ਰਮੀ ਸੰ: ਸਤਿਗੁਰੂ ਜੀ ਦੇ ਪ੍ਰਦੇਸ ਜਾਣ ਦਾ ਸੰਮਤ ਹੈ।

ਉਸੇ ਦਿਨ ਹੀ ਭੈਣੀ ਸਾਹਿਬ ਗੁਰਦਵਾਰੇ ਦੇ ਬੂਹੇ ਅਗੇ ਪੁਲਸ ਦੀ ਚੌਕੀ ਬਿਠਾਈ ਗਈ ਜਿਸ ਵਿਚ ਸਿਪਾਹੀ ਚੁਣ ਕੇ ਗ਼ੈਰ ਸਿੱਖ ਤੇ ਗ਼ੈਰ ਹਿੰਦੂ ਰਖੇ ਜਾਂਦੇ ਸਨ । ਇਹ ਚੋਕੀ ੧੯੨੨-੨੩ ਈ: ਤਕ ਕਾਇਮ ਰਹੀ ।

ਨਾਮਧਾਰੀ ਪ੍ਰਚਾਰ ਦਾ ਪ੍ਰਭਾਵ ਸਿਰਫ ਪੰਜਾਬ ਤਕ ਹੀ ਸੀਮਿਤ ਨਾ ਰਿਹਾ ਸਗੋਂ ਨੇੜੇ ਤੇੜੇ ਗੁਆਂਢੀ ਰਿਆਸਤਾਂ ਵਿਚ ਵੀ ਧੁੰਮਾਂ ਪੈ ਗਈਆਂ ਸਨ । ਨੈਪਾਲ ਦੇ ਰਾਣਾ ਜੰਗ ਬਹਾਦਰ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਕਾਫੀ ਸੁਗਾਤ ਵਟਾਂਦਰੇ ਵੀ ਹੋਏ ਸਨ । ਰਾਣੇ ਨੂੰ ਨਾਮਧਾਰੀਆਂ ਬਾਰੇ ਕਾਫੀ ਕੁਝ ਪਤਾ ਹੋਣ ਦਾ ਸੰਕੇਤ ਤਾਂ ਸਰਕਾਰੀ ਲਿਖਤਾਂ ਵਿਚੋਂ ਵੀ ਮਿਲਦਾ ਹੈ । ਕਸ਼ਮੀਰ ਵਿਚ ਤਾਂ ਇਕ ਕੂਕਾ ਰਜਮੈਂਟ ਹੀ ਤਿਆਰ ਹੋ ਗਈ ਸੀ । ਜਿਸ ਦੇ ਸਿਪਾਹੀਆਂ ਦੀ ਤਨਖਾਹ ਵੀ ਆਮ ਫੌਜੀਆਂ ਨਾਲੋਂ ਵਧੇਰੇ ਸੀ । ਅਚੰਭੇ ਦੀ ਗੱਲ ਤਾਂ ਇਹ ਹੈ ਕਿ ਇਸ ਰਜਮੈਂਟ ਦਾ ਸਰਕਾਰੀ ਅਧਿਕਾਰੀਆਂ ਨੂੰ ਕਾਫੀ ਚਿਰ ਪਿਛੋਂ ਪਤ ਲੱਗਾ । ਕਾਬਲ ਦੇ ਇਕ ਅਮੀਰ ਅਬਦੁਲ ਰਜ਼ਾਕ ਵਲੋਂ ਆਪਣੇ ਦੋ ਲੜਕੇ, ਦੀਖਿਆ ਹਿਤ, ਭੈਣੀ ਸਾਹਿਬ ਭੇਜੇ ਜਾਣ ਦਾ ਜ਼ਿਕਰ ਅੰਗਰੇਜ਼ ਅਫ਼ਸਰਾਂ ਦੀਆਂ ਲਿਖਤਾਂ ਵਿਚੋਂ ਵੀ ਮਿਲਦਾ ਹੈ । ਰੂਸ ਦੀ ਤਦ ਵਕਤੀ ਸਰਕਾਰ ਨਾਲ ਚਿੱਠੀ ਪੱਤਰ ਸੂਬਾ ਗੁਰਚਰਨ ਸਿੰਘ ਦੀ ਰਾਹੀਂ ਕਾਫੀ ਦੇਰ ਤਕ ਹੁੰਦਾ ਰਿਹਾ । ਨਾਮਧਾਰੀ ਚਾਹੁੰਦੇ ਸਨ ਕਿ ਰੂਸ ਨਾਲ ਦੋਸਤੀ ਗੰਢ ਕੇ ਹੀ ਬਰਤਾਨਵੀ ਸਾਮਰਾਜੀਆਂ ਨੂੰ ਦੇਸ ਵਿਚੋਂ ਕੱਢਣ ਦਾ ਉਪਰਾਲਾ ਕੀਤਾ ਜਾਏ । ਕਿਉਂਕਿ ਉਧਰ ਮਹਾਰਾਜਾ ਦਲੀਪ ਸਿੰਘ ਵੀ ਆਪਣੇ ਰਾਜ ਦੀ ਪੁਨਰ ਸਥਾਪਨਾ ਸਬੰਧੀ ਰੂਸੀਆਂ ਉਤੇ ਕਾਫੀ ਟੇਕ ਲਾਈ ਬੈਠਾ ਸੀ । ਉਹ ਨਾਮਧਾਰੀਆਂ ਦੀ ਜਦੋਜਹਿਦ ਤੋਂ ਅਨਜਾਣ ਨਹੀਂ ਸੀ ।

ਇਹਨਾਂ ਸਾਰੇ ਕਾਰਨਾਂ ਕਰ ਕੇ ਨਾਮਧਾਰੀ ਪ੍ਰਚਾਰ ਏਨਾਂ ਛੇਤੀ ਤੇ ਏਨਾਂ ਵਧ ਹਰਮਨ ਪਿਆਰਾ ਹੋਇਆ ਕਿ ਸਰਕਾਰੀ ਪਾਬੰਦੀਆਂ ਤੇ ਸਖ਼ਤੀਆਂ ਦੇ ਬਾਵਜੂਦ ਵੀ ਲੋਕ ਧੜਾ ਧੜ ਕੂਕੇ ਬਣ ਰਹੇ ਸਨ।

ਸਰਕਾਰੀ ਰੀਕਾਰਡ ਅਨੁਸਾਰ ਤਾਂ ਪਹਿਲਾਂ ਸਿਰਫ਼ ਨੀਵੀਆਂ ਜਾਤਾਂ ਦੇ ਲੋਕ ਹੀ ਇਸ ਪੰਥ ਵਿਚ ਸ਼ਾਮਲ ਹੋ ਰਹੇ ਸਨ। ਅਰ ਪਿਛੋਂ ਜਾ ਕੇ ਰਾਜੇ ਮਹਾਰਾਜਿਆਂ ਦੇ ਕੂਕੇ ਬਣਨ ਦੀਆਂ ਰੀਪੋਰਟਾਂ ਮਿਲਦੀਆਂ ਹਨ। ਭਾਵੇਂ ਅਸਲੀਅਤ ਇਹ ਸੀ ਕਿ ਪਹਿਲਾਂ ਹੀ ਵੱਡੇ ਵੱਡੇ ਲੋਕ ਇਸ ਤੋਂ ਬਾਹਰ ਨਹੀਂ ਸਨ। ਸੂ: ਹੀਰਾ ਸਿੰਘ, ਲਹਿਣਾ ਸਿੰਘ, ਸਕਰੌਦੀ ਦੇ ਸਰਦਾਰ ਸਨ। ਸੂ: ਮੰਗਲ ਸਿੰਘ ਵੀ ਰਿਆਸਤੀ ਸਰਦਾਰ ਤੇ ਮਹਾਰਾਜਾ ਪਟਿਆਲਾ ਦਾ ਭਰਾ ਲਗਦਾ ਸੀ। ਇਕ ਹੋਰ ਸਮਕਾਲੀ ਲੇਖਕ ਮੌਲਵੀ ਗੁਲਾਮ ਭੀਖ ਜਾਲੰਧਰੀ ਨਾਮਧਾਰੀ ਪੰਥ ਦੇ ਹਰਮਨ ਪਿਆਰਾ ਹੋਣ ਦਾ ਜਿਕਰ ਕਰਦਾ ਹੋਇਆ ਆਪਣੀ ਅੱਖੀਂ ਦੇਖੇ ਹਾਲ ਲਿਖਦਾ ਹੈ। "ਮੈਂ ਖੁਦ ਭੈਣੀ ਗਿਆ ਔਰ ਦੇਖਾ ...... ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖ ਕਰ ਮਾਲੂਮ ਹੋਤਾ ਹੈ ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ ਹੋਈ ਹੈ। ਗਾਉਂ ਕੇ ਗਾਉਂ ਔਰ ਮੌਜ਼ਿਆ ਕੇ ਮੌਜ਼ਿਆ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ, ਜੋ ਮੂਜਦ ਥੇ, ਨੇ ਸਿਲਸਿਲਾ ਅਰਸ਼ਾਦ ਸ਼ੁਰੂ ਕੀਆ ਉਸ ਕੋ ਯੇ ਨਸੀਬ ਨਾਂ ਹੂਆ ਕਿ ੧੦ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨ ਕੇ ਚੇਲੋਂ ਮੇਂ ਹੋਤਾ। ਉਸ ਕੇ ਮਜ਼ਹਬ ਕਾ ਅਰੂਜ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।" ਇਸ ਗੱਲ

ਦੀ ਗਵਾਹੀ ਤਾਂ ਸਰਕਾਰੀ ਰੀਕਾਰਡ ਵਿਚੋਂ ਵੀ ਮਿਲਦੀ ਹੈ ਕਿ ਅੰਬਾਲੇ ਦੇ ਇਲਾਕੇ ਵਿਚ ੧੫ ਪਿੰਡਾਂ ਦੀ ਸਾਰੀ ਵਸੋਂ ਨਾਮਧਾਰੀ ਹੋ ਗਈ ਸੀ, ਮੁਸਲਮਾਂਨਾਂ ਦੇ ਕੂਕੇ ਬਣਨ ਦਾ ਜ਼ਿਕਰ ਤਾਂ ਸਈਯਦ ਮੁਹੰਮਦ ਹਸਨ ਨੇ ਵੀ ਕੀਤਾ ਹੈ। ਸਰਕਾਰੀ ਸੂਚਨਾ ਅਨੁਸਾਰ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਸਿਆਲਕੋਟ ਦੇ ਹਲਕੇ ਵਿਚ ਹੀ ੮੦ ਹਜ਼ਾਰ ਮਾਲਾ ਵੰਡੀ ਸੀ। ਜੋ ਇਸ ਗੱਲ ਦੀ ਸੂਚਕ ਹੈ ਕਿ ਉਥੇ ੮੦ ਹਜ਼ਾਰ ਕੂਕੇ ਸਨ। ਕਿਉਂਕਿ ਪ੍ਰਚਲਤ ਮਰਯਾਦਾ ਅਨੁਸਾਰ ਭਜਨ ਪੁਛਣ ਪਿਛੋਂ ਹਰੇਕ ਸਿੱਖ ਨੂੰ ਸਤਿਗੁਰੂ ਰਾਮ ਸਿੰਘ ਕੋਲੋਂ ਉਸ ਦੀ ਪਰਵਾਨਗੀ ਲੈਣੀ ਹੁੰਦੀ ਸੀ ਤੇ ਸਤਿਗੁਰੂ ਜੀ ਵਲੋਂ ਮਾਲਾ ਦਾ ਦਿਤੇ ਜਾਣਾ ਹੀ ਪਰਵਾਨਗੀ ਦਾ ਸੂਚਕ ਹੁੰਦਾ ਸੀ। ਇੰਨੀਆਂ ਸਖਤੀਆਂ ਦੇ ਬਾਵਜੂਦ ਵੀ ਨਾਮਧਾਰੀ ਪਰਚਾਰ ਤੇਜ਼ੀ ਨਾਲ ਫੈਲ ਰਿਹਾ ਸੀ। ਡਾ: ਗੰਡਾ ਸਿੰਘ ਦੇ ਸ਼ਬਦਾਂ ਵਿਚ, "ਆਪ ਦੇ ਪਰਚਾਰ ਦਾ ਏਹ ਨਤੀਜਾ ਹੋਇਆ ਕਿ ਅੰਮ੍ਰਿਤਧਾਰੀ ਸਿੰਘਾਂ ਦੇ ਨਾਲ ਨਾਲ ਹਿੰਦੂਆਂ ਵਿਚ ਵੀ ਸੱਖੀ ਨਾਲ ਸ਼ਰਧਾ ਦੇ ਪਰੇਮ ਵਧਣਾ ਸ਼ੁਰੂ ਹੋ ਗਿਆ ਅਤੇ ਬੇਸ਼ੁਮਾਰ ਹਿੰਦੂ ਗੁਰਮੁਖੀ ਲਿਖਣ, ਗੁਰਬਾਣੀ ਪੜ੍ਹਨ ਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਲਗ ਪਏ। ...ਹਿੰਦੂਆਂ ਵਿਚ ਏਸ ਤਰ੍ਹਾਂ, ਸਿੱਖੀ ਲਈ ਪਰੇਮ ਦੀ ਲਹਿਰ ਚਲਾ ਦੇਣ ਦਾ ਸਿਹਰਾ ਬਾਬਾ ਰਾਮ ਸਿੰਘ ਦੇ ਸਿਰ ਹੈ।"

ਸਤਿਗੁਰੂ ਰਾਮ ਸਿੰਘ ਜੀ ਦੇ ਅਲੌਕਿਕ ਪਰਭਾਵ ਤੋਂ ਇਲਾਵਾ ਇਸ ਲੋਕ ਪ੍ਰਿਯਤਾ ਦੇ ਮੁਖ ਤਿੰਨ ਕਾਰਨ ਇਹ ਵੀ ਸਨ— ਇਕ ਤਾਂ ਇਹ ਕਿ ਫ਼ਾਲਤੂ ਤੇ ਖ਼ਰਚੀਲੀਆਂ ਰਸਮਾਂ ਤੋਂ ਛੁਟਕਾਰਾ, ਤੇ ਦੂਜਾ ਇਹ ਕਿ ਧਾਰਮਕ ਪਖੰਡਾਂ

ਤੋਂ ਮੁਕਤੀ ਤੇ ਤੀਜੇ ਕੁਰੀਤੀਆਂ ਦੀ ਸੋਧ ਸਫ਼ਾਈ। ਤਦ ਵਕਤੀ ਸਰਕਾਰੀ ਲਿਖਤਾਂ ਇਸ ਗੱਲ ਦਾ ਵੀ ਜ਼ਿਕਰ ਕਰਦੀਆਂ ਹਨ ਕਿ ਆਮ ਸਿੱਖਾਂ ਵਿਚ ਅੰਮ੍ਰਿਤ ਛਕਾਈ ਦਾ ਵੀ ਮੁੱਲ ਲਿਆ ਜਾਂਦਾ ਸੀ। ਪਰ ਕੂਕਿਆਂ ਵਲੋਂ ਮੁਫ਼ਤ ਅੰਮ੍ਰਿਤ ਛਕਾਇਆ ਜਾਣਾ ਵੀ ਲੋਕਾਂ ਨੂੰ ਇਸ ਪੰਥ ਵਲ ਖਿਚਣ ਵਿਚ ਸਹਾਈ ਹੁੰਦਾ ਸੀ। ਫਿਰ ਅਨੰਦ ਕਾਰਜਾਂ ਦੀ ਸਾਦੀ ਤੇ ਸਸਤੀ ਰਸਮ ਨੇ ਵੀ ਜਨ ਸਾਧਾਰਣ ਨੂੰ ਮਲੋਮੱਲੀ ਕੂਕੇ ਬਣਨ ਲਈ ਮਜਬੂਰ ਕਰ ਦਿਤਾ ਸੀ। ਇਕ ਵਡਾ ਕਾਰਨ ਸੀ ਰਾਜਨੀਤਕ ਮਨੋਰਥ ਜਿਸ ਦਾ ਲੋਕਾਂ ਨੇ ਬੜਾ ਹਾਰਦਿਕ ਸਵਾਗਤ ਕੀਤਾ ਸੀ। ਪਰ ਜਿਸ ਨੇ ਸਰਕਾਰ ਨੂੰ ਸੁਖ ਦੀ ਨੀਂਦੇ ਕਦੇ ਸੌਣ ਨਹੀਂ ਸੀ ਦਿਤਾ। ਸਗੋਂ ਲੰਡਨ ਦੇ ਦਫ਼ਤਰ ਵਿਚ ਵੀ ਇਸ ਕਾਰਨ ਤ੍ਰਥਲ ਮਚ ਗਿਆ ਸੀ।

ਇਸ ਪਰਚਾਰ ਦੇ ਪਰਭਾਵ ਨੇ ਪੰਜਾਬ ਤੇ ਭਾਰਤ ਵਿਚ ਰਾਜਸੀ, ਧਾਰਮਿਕ, ਸਮਾਜਕ ਤੇ ਆਰਥਿਕ ਤਬਦੀਲੀ ਏਨੀ ਜ਼ਬਰਦਸਤ ਲੈ ਆਂਦੀ ਸੀ ਕਿ ਇਹ ਸਮਾ ਸੁਨਹਿਰੀ ਕਾਲ ਤੋਂ ਕਿਸੇ ਵੀ ਤਰ੍ਹਾਂ ਘਟ ਨਹੀਂ ਕਿਹਾ ਜਾ ਸਕਦਾ। ਇਸ ਨੂੰ "ਸਤਿਜੁਗ" ਦੀ ਸੰਗਿਆ ਦੇਂਦੇ ਹੋਏ ਪਰਸਿਧ ਵਿਦਵਾਨ, ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਪਾਇ ਇਹ ਹੁਕਮ ਪ੍ਰਮੇਸ਼ ਕਾ ਵਿਸ਼ੇਸ਼ ਫਿਰ
ਰਾਮ ਮ੍ਰਿਗੇਸ਼ ਉਪਦੇਸ਼ ਦੈਨ ਲਾਗਿਓ।
ਹੁਕੇ ਛਡਵਾਏ ਰਖਵਾਏ ਕੇਸ ਮੋਨਿਓਂ ਕੇ,
ਸੁਧਾ ਛਕ ਥਾਏ ਸਿੱਖ ਭਾਗ ਜਿਨੈ ਜਾਗਿਓ।
ਫੈਲਿਓ ਜਸ ਭਾਰੀ ਸਿੱਖ ਥੀਏ ਤਾਹਿ ਕੇ ਅਪਾਰੀ,
ਸਿੱਖ ਪੰਥ ਬਿਰਧਾਇਓ ਨਾਮ ਰਸ ਪਾਗਿਓ।

ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,
ਠਗੀ ਤਜ ਥੀਏ ਸੰਤ ਸਤਿਜੁਗ ਅਗਇਓ ।੨੧੬।
(ਪੰ: ਪ੍ਰ: ਉ: ਬਿ: ਪ੮)

ਪਾਠਕ ਪਿਛੇ ਪੜ੍ਹ ਆਏ ਹਨ ਕਿ ਗੁਰੂ ਦੀ ਹੋਂਦ ਬਾਰੇ ਤੇ ਸਤਿਗੁਰੂ ਰਾਮ ਸਿੰਘ ਦੇ ਅਵਤਾਰ ਧਾਰਨ ਸੰਬੰਧੀ ਪਹਿਲੇ ਗੁਰੂ ਸਾਹਿਬਾਂ ਕੀ ਕੀ ਲਿਖਿਆ ਹੈ। ਸਤਿਗੁਰੂ ਰਾਮ ਸਿੰਘ ਨੇ ਆਪਣੇ ਪਰਚਾਰ ਦਾ ਮੁੱਢ ਭਾਵੇਂ ੧੮੫੭ ਦੇ ਗ਼ਦਰ ਤੋਂ ਪਹਿਲਾਂ ਹੀ ਬੰਨ੍ਹਿਆਂ ਸੀ, ਪਰ ਸਰਕਾਰੀ ਨਜ਼ਰਾਂ ਇਸ ਤੇ ੧੮੬੩ ਈ: ਵਿਚ ਹੀ ਪਈਆਂ ਜਾਪਦੀਆਂ ਹਨ।

ਭਾਰਤੀਆਂ ਦੀਆਂ ਧਾਰਮਿਕ ਭਾਵਨਾਵਾਂ ਦਾ ਥੋੜਾ ਬਹੁਤਾ ਅਸਰ ੧੮੫੭ ਦੇ ਗ਼ਦਰ ਵਿਚ ਅੰਗਰੇਜ਼ ਵੇਖ ਚੁਕੇ ਸਨ, ਪਰ ਛੇਤੀ ਹੀ ਕੂਕਿਆਂ ਨੇ ਵੀ ਹੱਥ ਦਿਖਾਉਣੇ ਸ਼ੁਰੂ ਕਰ ਦਿਤੇ ਅੰਗਰੇਜ਼, ਇਸ ਸਭ ਕਾਸੇ ਦਾ ਮੂਲ ਉਤਪਾਦਕ ਗੁਰੂ ਰਾਮ ਸਿੰਘ ਨੂੰ ਮੰਨਦੇ ਸਨ ਜਿਸ ਕਰ ਕੇ ਓਹ ਗੁਰੂ ਪਰੰਪਰਾ ਵਿਰੁਧ ਪਰਚਾਰ ਕਰਨ ਕਰਾਉਣ ਵਾਲਾ ਵਸੀਲਾ ਲਭਣ ਦੇ ਜਤਨ ਵਿਚ ਸਨ,ਜਿਸ ਤੋਂ ਉਹਨਾਂ ਦੇ ਭਾਰਤ ਵਿਚ-ਭਵਿੱਖ ਨੂੰ ਕੋਈ ਖ਼ਤਰਾ ਨਾ ਰਹੇ। ਨਾਭੇ ਦੇ ਤਖ਼ਤ ਤੋਂ ਮਹਾਰਾਜਾ ਰਿਪੂਦਮਨ ਸਿੰਘ ਨੂੰ ਲਾਹ ਕੇ ਉਸ ਰਾਜ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰਨ ਦੀ ਕਹਾਣੀ ਸ਼ਾਇਦ ਸਾਰੇ ਪਾਠਕ ਨਾਂ ਜਾਣਦੇ ਹੋਣ। ਅਸਲ ਗੱਲ ਇਹ ਸੀ ਕਿ ਮਹਾਰਾਜਾ ਨਾਭਾ ਦੀ ਤਾਜ ਪੋਸ਼ੀ ਦੇ ਸਮੇਂ ਅੰਗਰੇਜ਼ ਰੈਜ਼ੀਡੈਂਟ ਨੇ ਆਪਣੇ ਹੱਥੀਂ ਮਹਾਰਾਜੇ ਦੇ ਸਿਰ ਤੇ ਇਹ ਤਾਜ ਰਖਣਾ ਚਾਹਿਆ, ਪਰ ਮਹਾਰਾਜੇ ਨੇ ਰੈਜ਼ੀਡੈਂਟ ਦੀ ਇਸ ਕਿਰਿਆ ਤੇ ਨਾਰਾਜ਼ਗੀ ਕਰਦਿਆਂ ਆਪ ਉਸ ਕੋਲੋਂ ਤਾਜ ਫੜ ਕੇ ਆਪਣੇ ਹੱਥੀਂ ਆਪਣੇ ਸਿਰ ਤੇ ਰਖਦਿਆਂ ਇਹ ਕਿਹਾ ਸੀ ਕਿ ਇਹ ਉਸ ਦਾ

ਵਿਰਾਸਤੀ ਹੱਕ ਹੈ — ਅੰਗਰੇਜ਼ ਸਰਕਾਰ ਵਲੋਂ ਦਿਤੀ ਬਖ਼ਸ਼ੀਸ਼ ਨਹੀਂ, ਤੇ ਇਸੇ ਕਰ ਕੇ ਹੀ ਅੰਗਰੇਜ਼ਾਂ ਨੇ ਮਹਾਰਾਜਾ ਪਟਿਆਲਾ ਨੂੰ ਹੱਥਾਂ ਵਿਚ ਲੈ ਕੇ ਨਾਭੇ ਤੇ ਕਬਜ਼ਾ ਕੀਤਾ ਸੀ। ਇਵੇਂ ਹੀ ਅੰਗਰੇਜ਼ ਨੂੰ ਇਹ ਗ਼ਲਤ ਫ਼ਹਿਮੀ ਸੀ ਕਿ ਕਿਸੇ ਨੂੰ ਗੁਰਗਦੀ ਉਹ ਦੇ ਸਕਦਾ ਹੈ ਤੇ ਕਿਸੇ ਨੂੰ ਇਸ ਤੋਂ ਬੇਦਖ਼ਲ ਵੀ ਕਰ ਸਕਦਾ ਹੈ — ਇਸੇ ਗ਼ਲਤ ਸੋਚਣੀ ਦੇ ਸਦਕਾ ਉਹਨੇ ਗੁਰਗਦੀ ਪਰੰਪਰਾ ਵਿਰੁਧ ਆਪਣਾ ਦਿਮਾਗ ਲੜਾ ਕੇ ਸਿੰਘ ਸਭਾਵਾਂ ਤੇ ਖ਼ਾਲਸਾ ਦੀਵਾਨਾ ਦੀ ਨੀਂਹ ਰਖੀ ਜਿਸ ਦੇ ਆਗੂ ਉਸ ਦੇ ਆਪਣੇ ਹੱਥ ਠੋਕੇ ਹੁੰਦੇ ਸਨ। ਸਿੰਘ ਸਭਾ ਦਾ ਮੁੱਢ ਅਸੂ ਸੁਦੀ ੧੦,ਸੰਮਤ ੧੯੨੯ ਨੂੰ ਅੰਮ੍ਰਿਤਸਰ ਵਿਚ ਬਝਾ ਸੀ।

ਸਿੰਘ ਸਭਾ ਦੇ ਮੁੱਢਲੇ ਨਿਯਮਾਂ ਵਿਚ ਹੀ ਇਹ ਹਦਾਇਤਾਂ ਸਨ ਕਿ ਕੋਈ ਸਰਕਾਰ ਵਿਰੋਧੀ ਵਿਚਾਰਾਂ ਵਾਲਾ ਇਸ ਦਾ ਮੈਂਬਰ ਨਹੀਂ ਸੀ ਬਣ ਸਕਦਾ ਜਦ ਕਿ ਵਿਦਵਾਨ ਅੰਗਰੇਜ਼ ਇਸ ਵਿਚ ਸ਼ਾਮਲ ਹੋ ਸਕਦੇ ਸਨ। ਅੰਤਰੀਵੀ ਤੌਰ ਤੇ ਸਭ ਕੁਝ ਹੁੰਦਾ ਹੀ ਅੰਗਰੇਜਾਂ ਦੇ ਕਹਿਣ ਅਨੁਸਾਰ ਸੀ। ਸਿੰਘ ਸਭਾਈ ਆਗੂਆਂ ਦੀ ਹਾਲਤ ਤਾਂ "ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ" ਵਾਲੀ ਸੀ। ਪਾਠਕਾਂ ਦੀ ਦਿਲਚਸਪੀ ਲਈ ਏਥੇ ਸਿਰਫ਼ ਇਕ ਵਿਸ਼ੇਸ਼ ਉਦਾਹਰਣ ਦੇ ਕੇ ਅਗੇ ਤੁਰਿਆ ਜਾਏਗਾ। ਕਲਸੀਆ ਰਿਆਸਤ ਵਿਚ ਥਾਣੇਦਾਰ, ਬਾਵਾ ਨਿਹਾਲ ਸਿੰਘ ਹਰਗੋਬਿੰਦ ਪੁਰੀਆ ਨੇ ੧੮੯੫ ਈ: ਵਿਚ ਉਰਦੂ ਵਿਚ "ਖੁਰਸ਼ੀ ਦੇ ਖ਼ਾਲਸਾ" ਨਾਂ ਦਾ ਇਕ ਗ੍ਰੰਥ ਛਪਵਾਇਆ ਸੀ ਜਿਸ ਵਿਚ ਉਸ ਨੇ ਗੁਰੂ ਰਾਮ ਸਿੰਘ ਨੂੰ ਸਿੱਖਾਂ ਤੇ ਬਾਰ੍ਹਵੇਂ ਗੁਰੂ ਲਿਖਿਆ ਸੀ। ਗੁਰ ਬੰਸਾਵਲੀ ਵਿਚ ਵੀ ਉਹਨੇ ਗੁਰੂ ਰਾਮ ਸਿੰਘ

ਨੂੰ ਗੁਰੂ ਗੋਬਿੰਦ ਸਿੰਘ ਦੇ ਉਤ੍ਰਾ ਧਿਕਾਰੀ ਵਜੋਂ ਪੇਸ਼ ਕੀਤਾ ਸੀ। ਦੇਸ ਗ਼ੱਦਾਰਾਂ ਨੂੰ ਚੁਭਣ ਵਾਲੀ ਦੂਜੀ ਗੱਲ ਉਸ ਦੇ ਵਿਚ ਸੀ ਮਹਾਰਾਜਾ ਦਲੀਪ ਸਿੰਘ ਦੀ ਪੰਜਾਬ ਵਾਪਸ ਆਉਣ ਵਾਲੀ ਗੱਲ। ਬਾਵਾ ਜੀ ਦੀ ਇਸ ਪੁਸਤਕ ਸੰਬੰਧੀ ਪਰਸੰਸਾ ਕਰਨ ਵਾਲੇ ਕੋਈ ਅਨਪੜ੍ਹ ਤੇ ਵਰਗਲਾਏ ਜਾ ਸਕਣ ਵਾਲੇ ਬੰਦੇ ਨਹੀਂ ਸਗੋਂ ਮਹੰਤ ਸੁਮੇਰ ਸਿੰਘ ਤਖਤ ਪਟਨਾ, ਰਾਮ ਸਹਾਇ ਸਬ ਜੱਜ ਜਲੰਧਰ, ਜੋਧ ਸਿੰਘ ਸਕੱਤਰ ਸਿੰਘ ਸਭਾ ਨਵਾਂ ਸ਼ਹਿਰ ਜ਼ਿਲਾ ਜਲੰਧਰ, ਹਰਨਾਮ ਸਿੰਘ ਆਨਰੇਰੀ ਮੈਜਿਸਟਰੇਟ ਤੇ ਪਰਧਾਨ ਸਿੰਘ ਸਭਾ ਖਰੜ, ਸਾਹਿਬ ਸਿੰਘ ਸਕੱਤਰ ਸਿੰਘ ਸਭਾ ਫ਼ਤਹਗੜ੍ਹ ਆਦਿ ਵਿਦਵਾਨ ਤੇ ਅਹੁਦੇਦਾਰ ਸਜਨ ਸ਼ਾਮਲ ਸਨ। ਇਹ ਦੋਵੇਂ ਗੱਲਾਂ ਅੰਗਰੇਜ਼ ਤੇ ਉਸ ਦੇ ਸ਼ਰਧਾਲੂ ਭਗਤਾਂ ਨੂੰ ਭਲਾ ਕਿਵੇਂ ਮੁਆਫ਼ਕ ਬਹਿ ਸਕਦੀਆਂ ਸਨ ? ਫਲ ਸਰੂਪ ਬਾਵਾ ਨਿਹਾਲ ਸਿੰਘ ਨੂੰ ਸਿੰਘ ਸਭਾ ਅੰਮ੍ਰਿਤਸਰ ਵਿਚੋਂ ਛੇਕ ਕੇ ਕਾਰਨ ਦਸੋ ਨੋਟਸ ਦੇ ਦਿਤਾ ਗਿਆ। ਅਗੋਂ ਬਾਵਾ ਨਿਹਾਲ ਸਿੰਘ ਨੇ ਝੁਕਣ ਦੀ ਥਾਂ ਸਗੋਂ ਆਪਣੇ ਭਰਾ ਗੁਰਮੁਖ ਸਿੰਘ ਨਾਲ ਰਲ ਕੇ ਆਪਣੇ ਕੀਤੇ ਦੋਸ਼ ਦੀ ਪੁਸ਼ਟੀ ਕਰਨੀ ਸ਼ੁਰੂ ਕਰ ਦਿਤੀ। ਅੰਤ ਅੰਗਰੇਜ਼ਾਂ ਨੇ ਉਹਨਾਂ ਨੂੰ ਮਾਫ਼ੀ ਮੰਗਣ ਤੇ ਮਜਬੂਰ ਕਰ ਦਿਤਾ। ਇਹ ਮੁਆਫ਼ੀਨਾਮਾ ਉਸ ਗ੍ਰੰਥ ਦੀ ਦੂਜੀ ਐਡੀਸ਼ਨ ਵਿਚ ਦੇਖਿਆ ਜਾ ਸਕਦਾ ਹੈ। ਜਿਸ ਦੇ ਕੁਝਕੁ ਸ਼ਬਦ ਹਨ "ਜਨਾਬ ਸਿੰਘ ਸਾਹਿਬ ਰਾਮ ਸਿੰਘ ਕੇ ਨਾਮ ਆਗੇ ਗੁਰੂ ਲਫ਼ਜ਼ ਨਹੀਂ ਲਿਖਾ ਜਾਵੇਗਾ''। ਇਸ ਗ੍ਰੰਥ ਦੀ ਛਪਾਈ ਲਈ ਜਾਂ ਕਹੋ ਮੁਆਫ਼ੀ ਮੰਗਣ ਦੀ ਖ਼ੁਸ਼ੀ ਵਿਚ ਸਰਕਾਰ ਵਲੋਂ ਖੁਲ੍ਹੇ ਗਫ਼ੇ ਵਰਤਾਏ ਜਾਣ ਦਾ ਜ਼ਿਕਰ ਉਸ ਲਈ ਧੰਨਵਾਦ ਕਰਦਿਆਂ ਦੋਹਾਂ ਭਰਾਵਾਂ ਨੇ ਸਾਂਝੇ ਤੌਰ ਤੇ ਇਹ ਸ਼ਬਦ ਲਿਖੇ

ਸਨ । "ਨਿਮਨ ਹਸਤਾਖ਼ਰੀ, ਸਤਿਕਾਰਯੋਗ ਸੀ ਸੀ ਗਲੈਡ-ਸਟੋਨ, ਡਿਪਟੀ ਕਮਿਸ਼ਨਰ ਅੰਬਾਲਾ, ਐਫ, ਐਚ. ਆਰ. ਡਰੂਆਂਡ, ਮੇਜਰ ਕੰਟੀਜੈਂਟ ਸਟੇਟ ਤੇ ਡਿਪਟੀ ਕਮਿਸ਼ਨਰ ਜਲੰਧਰ ਦੇ ਬਹੁਤ ਬਹੁਤ ਕ੍ਰਿਤੱਗਯ ਹਨ, ਜਿਨ੍ਹਾਂ ਨੇ ਇਹ ਪੁਸਤਕਾਂ ਛਪਵਾਉਣ ਵਿਚ ਭਰਪੂਰ ਮਾਲੀ ਸਹਾਇਤਾ ਕੀਤੀ ਹੈ, ਤੇ ਜਿਹੜੇ ਸਿੱਖ ਕੌਮ ਦੇ ਬੜੇ ਖ਼ੈਰ ਖਵਾਹ ਹਨ।" ਭਾਵੇਂ ਆਪਣੇ ਉਕਤ ਮਨੋਰਥ ਵਿਚ ਅੰਗਰੇਜ਼ ਪੂਰੀ ਤਰ੍ਹਾਂ ਸਫਲ ਨਾ ਹੋ ਸਕਿਆ, ਪਰ ਫੇਰ ਵੀ ਉਸ ਦੀ ਇਸ ਕਾਢ ਨੇ ਰਾਜ ਭਗਤ ਸਿੱਖਾਂ ਦੇ ਦਿਮਾਗ਼ਾਂ ਵਿਚ ਇਹ ਨੀਤੀ ਬੈਠਾਉਣ ਵਿਚ ਬਹੁਤ ਮਦਦ ਕੀਤੀ । ਗੁਰੂ ਤੇਗ ਬਹਾਦਰ ਵਲੋਂ ਟੋਪੀ ਵਾਲੇ ਸਿੱਖਾਂ ਨੂੰ ਉਡੀਕਣ ਵਾਲੀ ਸਾਖੀ ਦੀ ਕਾਢ ਵੀ ਇਸੇ ਦੌਰ ਦੀ ਹੀ ਮਾਲੂਮ ਹੁੰਦੀ ਹੈ। ਬੁਧੀਮਾਨ ਪਾਠਕ ਅਜਿਹੀਆਂ ਗੱਲਾਂ ਪਿਛੇ ਸਰਕਾਰੀ ਮਨੋਰਥ ਦਾ ਅਨੁਮਾਨ ਸੌਖਿਆਂ ਹੀ ਲਾ ਸਕਦੇ ਹਨ ।

ਸਿੱਖਾਂ ਨੂੰ ਆਪਣੇ ਪੁਰਾਤਨ ਇਤਿਹਾਸ ਤੇ ਮਰਯਾਦਾ ਤੋਂ ਗੁਮਰਾਹ ਕਰ ਕੇ ਉਹਨਾਂ ਨੂੰ ਸਿੱਖ ਧਰਮ ਤੋਂ ਉਲਟੇ ਪਾਸੇ ਪਰੇਰਨਾ ਦੇਣ ਦੇ ਮੰਤਵ ਨਾਲ ਅੰਗਰੇਜ਼ਾਂ ਦੇ ਆਪਣੇ "ਜੀ ਹਜ਼ੂਰੀਆਂ" ਨੂੰ ਪੁਰਾਤਨ ਗ੍ਰੰਥ ਵਿਗਾੜਨ, ਭ੍ਰਿਸ਼ਟ ਕਰਨ ਤੇ ਉਹਨਾਂ ਨੂੰ ਖ਼ਤਮ ਕਰਨ ਲਈ ਬਾਕਾਇਦਾ ਵਿਉਂਤਬੰਦੀ ਨਾਲ ਕੰਮ ਕੀਤਾ । 'ਚੀਫਸ ਕਾਲਜ' ਲਾਹੌਰ ਦੇ ਇਕ ਅਧਿਆਪਕ ਪ੍ਰਤਾਪ ਸਿੰਘ ਨੇ ਸ: ਕਾਨ੍ਹ ਸਿੰਘ ਨਾਭਾ ਦੇ ਪਿਤਾ ਸ: ਨਰੈਣ ਸਿੰਘ ਕੋਲ ਆਪ ਇਸ ਗੱਲ ਦਾ ਪਰਗਟਾਵਾ ਕੀਤਾ ਸੀ ਕਿ ਅੰਗਰੇਜ਼ਾਂ ਵਲੋਂ ਉਸ ਨੂੰ ਇਤਿਹਾਸਕ ਗ੍ਰੰਥ ਵਿਗਾੜਨ ਦਾ ਤੇ ਉਹਨਾਂ ਵਿਚ ਆਖੇਪ ਕਾਰੀ ਕਰਨ ਦਾ ਕੰਮ ਹੀ ਸੌਂਪਿਆ ਗਿਆ ਸੀ। ਜਿਸ ਦੇ ਅਧੀਨ ਉਹ ਏਨੇ

ਗ੍ਰੰਥ ਭ੍ਰਿਸ਼ਟ ਕਰ ਚੁਕਿਆ ਹੈ ਕਿ ਉਹ ਆਪ ਕਦੇ ਚਾਹਵੇ ਤਾਂ ਵੀ ਉਹਨਾਂ ਨੂੰ ਪਹਿਲਾ ਰੂਪ ਨਹੀਂ ਦੇ ਸਕਦਾ। ਭਾਈ ਕਾਨ੍ਹ ਸਿੰਘ ਜੀ ਦੇ ਸਪੁੱਤਰ ਸ੍ਰੀ ਭਗਵੰਤ ਸਿੰਘ ਜੀ ਦੇ ਦਸਣ ਅਨੁਸਾਰ ਇਹ ਉਕਤ ਤੱਥ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਬੰਕੋਕ (ਸਿਆਮ) ਵਿਚ ਦਿਤੇ ਗਏ ਭਾਸ਼ਨ ਵਿਚ ਰੀਕਾਰਡ ਹੋਇਆ ਸੁਣਿਆ ਜਾ ਸਕਦਾ ਹੈ।

ਸਿਰਫ਼ ਇਥੇ ਹੀ ਬਸ ਨਹੀਂ, ਜਿਥੇ ਕਿਤੇ ਅੰਗਰੇਜ਼ਾਂ ਨੂੰ ਜਾਂ ਉਹਨਾਂ ਦੇ ਖੁਸ਼ਾਮਦੀ ਸਿੱਖਾਂ ਨੂੰ ਸਹੀ ਰੂਪ ਵਿਚ ਕੋਈ ਗ੍ਰੰਥ ਮਿਲ ਜਾਂਦਾ ਰਿਹਾ ਉਥੇ ਹੀ ਉਸ ਨੂੰ ਜਬਤ ਕਰ ਲਿਆ ਜਾਂਦਾ। ਜਾਂ ਕਿਸੇ ਹੋਰ ਤਰੀਕੇ ਨਾਲ ਅਸਲੀ ਨੁਸਖੇ ਦਾ ਪੂਰਾ ਖੋਜ ਮਿਟਾ ਕੇ ਉਸ ਦੀ ਥਾਂ ਨਵੇਂ ਪ੍ਰਚਲਤ ਕੀਤੇ ਗ੍ਰੰਥ ਜੰਨਤਾ ਦੇ ਪੇਸ਼ ਕੀਤੇ ਜਾਂਦੇ ਸਨ। ਉਦਾਹਰਣ ਵਜੋਂ ਖੁਰਸ਼ੀਦੇ ਖਾਲਸਾ ਨੂੰ ਜਬਤ ਕੀਤਾ ਗਿਆ ਪਰ ਉਸ ਦੀ ਪਹਿਲੀ ਜਬਤ ਹੋਈ ਐਡੀਸ਼ਨ (ਛਾਪ) ਦੀ ਕੋਈ ਕਿਤਾਬ ਕਿਸੇ ਲਾਇਬਰੇਰੀ ਜਾਂ ਸਰਕਾਰੀ ਰੀਕਾਰਡ ਵਿਚੋਂ ਨਹੀਂ ਮਿਲ ਰਹੀ ਜਦ ਕਿ ਅੰਗਰੇਜ਼ਾਂ ਦੀ ਪਰਵਾਨਗੀ ਨਾਲ ਛਪੀ ਹੋਈ ਛਾਪ ਹਰ ਥਾਂ ਪ੍ਰਾਪਤ ਹੈ। ਇਸੇ ਤਰ੍ਹਾਂ ਹੀ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਪ੍ਰਚਾਰ ਘਟਾ ਕੇ ਵਲੈਤੋਂ ਆਈ 'ਕੋਲ ਬੁਕ' ਵਾਲੀ ਜਨਮ ਸਾਖੀ ਜਾਂ ਮਿਹਰਬਾਨ ਦੀ ਜਨਮ ਸਾਖੀ ਦਾ ਪ੍ਰਚਾਰ ਕੀਤਾ ਕਰਵਾਇਆ ਗਿਆ, ਕਿਉਂਕਿ ਉਹਨਾਂ ਵਿਚ ਉਹ ਗੱਲਾਂ ਨਹੀਂ ਹਨ ਜਿਨ੍ਹਾਂ ਤੋਂ ਅੰਗਰੇਜ਼ ਵਿਚਾਰਧਾਰਾ ਨੂੰ ਕੋਈ ਖ਼ਤਰਾ ਹੋ ਸਕਦਾ ਸੀ। ਤੇ, ਜੋ ਭਾਈ ਬਾਲੇ ਵਾਲੀ ਜਨਮ ਸਾਖੀ ਵਿਚੋਂ ਮਿਲਦੀਆਂ ਸਨ।

ਪੁਰਾਤਨ ਤੇ ਇਤਿਹਾਸਕ ਗ੍ਰੰਥਾਂ ਦੀ ਭੰਨ ਤੋੜ ਨੂੰ, ਸਿੰਘ ਸਭਾ ਲਹਿਰ ਅਧੀਨ ਕੀਤੀ ਗਈ "ਸੁਧਾਈ" ਦਸਦਿਆਂ

ਗੁਰੂ ਗੋਬਿੰਦ ਸਿੰਘ ਕੇ ਤਰੀਕੇ ਪਰ ਚਲਤੇ ਹੈਂ ।'' ਗੁਰ ਬਿਲਾਸ ਦਾ ਕਰਤਾ ਕਵੀ ਸੁਖਾ ਸਿੰਘ ਤਾਂ ਇਸ ਤੋਂ ਵੀ ਅਗੇ ਜਾਂਦਾ ਹੋਇਆ ''ਗੁਰੂ ਗੋਬਿੰਦ ਸਿੰਘ ਵਲੋਂ ਸਾਜੇ ਖਾਲਸੇ ਨੂੰ ਹੀ ਨਾਮਧਾਰੀ'' ਪੰਥ ਦੀ ਸੰਗਿਆ ਦੇਂਦਾ ਹੈ ।

ਕਿਰਪਾ ਸਿੰਧ ਜੂ ਨੇ ਇਹੈ ਯੋਂ ਬਿਚਾਰੀ ।
ਰਚਯੋ ਪੰਥ ਨੀਕਾ ਅਸੰ ਨਾਮਧਾਰੀ ।

ਨਾਮਧਾਰੀ ਮਰਯਾਦਾ ਦੇ ਪੁਰਾਤਨ ਹੋਣ ਦਾ ਜ਼ਿਕਰ ਕਰਦਾ ਹੋਇਆ ਇਕ ਹੋਰ ਕਵੀ ਇੰਦਰ ਸਿੰਘ ਮੁਲਤਾਨੀ ਕਹਿੰਦਾ ਹੈ :—

ਰਾਮ ਸਿੰਘ ਜੀ ਨਹੀਂ ਵਧੀਕ ਕੀਤੀ ।
ਰਹਿਤਨਾਮੇ ਦਾ ਰਖਿਆ ਮਾਨ ਪਿਆਰੇ ।
ਜਿਹੜੇ ਕਹਿਣ ਦਸਵੇਂ ਗੁਰ ਦੇ ਉਲਟ ਕੀਤਾ,
ਉਹ ਤਾਂ ਕਰਦੇ ਹਨ ਨਿਰਾ ਅਪਮਾਨ ਪਿਆਰੇ ।
ਸਿਧੀ ਪਗੜੀ ਤੇ ਮਾਲਾ ਸਫ਼ੇਦ ਰਖਦੇ,
ਨਾਮਧਾਰੀਆਂ ਵਡਾ ਨਿਸ਼ਾਨ ਪਿਆਰੇ ।

ਸਿੱਧੀ ਦਸਤਾਰ ਤੇ ਮਾਲਾ ਦਾ ਜ਼ਿਕਰ ਏਸੇ ਢੰਗ ਨਾਲ ਕਰਦਿਆਂ ਹੋਇਆਂ 'ਇਨਸਾਈਕਲੋ ਪੀਡੀਆ ਬ੍ਰਿਟੈਨੀਕਾ' ਵਿਚ ਕੂਕਿਆਂ ਨੂੰ ਹੀ ਗੁਰੂ ਗੋਬਿੰਦ ਸਿੰਘ ਦੇ ਸਦਾਚਾਰਕ ਤੌਰ ਤੇ ਕਟੜ ਪੈਰੋਕਾਰ ਦਸਿਆ ਗਿਆ ਹੈ । ਜਿਨ੍ਹਾਂ ਲੋਕਾਂ ਨੇ ਨਾਮਧਾਰੀ ਮਰਯਾਦਾ ਨੂੰ ਨਵੀਂ ਕਹਿ ਕੇ ਕੁਛ ਵਿਰੋਧੀ ਪ੍ਰਚਾਰ ਕਰਨ ਦਾ ਜਤਨ ਕੀਤਾ ਉਹਨਾਂ ਸਬੰਧੀ ਹੀ ਲਿਖਦਿਆਂ ਡਾ: ਗੰਡਾ ਸਿੰਘ ਹੋਰੀਂ ਲਿਖਦੇ ਹਨ — ''ਬਸ ਸਤਿਗੁਰੂ ਨਾਨਕ — ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਬਾਬਾ ਰਾਮ ਸਿੰਘ ਜੀ ਇਕ ਸੱਚੇ ਮਲਾਹ ਬਣਕੇ ਪੰਥ ਦੇ ਠਾਠਾਂ ਮਾਰਦੇ ਸਮੁੰਦਰ ਵਿਚ ਲਹਿਰਾਂ ਦੇ ਕਰਾਰੇ ਥਪੜਾਂ ਨਾਲ

ਠੇਲ ਕੇ ਘੁੰਮਣ ਘੇਰ ਵਿਚ ਸੁਟੀ ਡਕੋ ਡੋਲੇ ਖਾ ਰਹੀ ਬੇੜੀ ਨੂੰ ਚੱਪੂ ਲਾ ਕੇ ਇਕ ਬੰਨੇ ਲਾਉਣ ਲਈ ਆਪ ਮੈਦਾਨ ਵਿਚ ਨਿਤਰੇ ਤੇ ਇਕ ਬੜਾ ਸ਼ਲਾਘਾ ਯੋਗ ਕੰਮ ਕਰ ਵਿਖਾਇਆ ਜਿਸ ਦਾ ਅੰਦਾਜ਼ਾ ਅਜ ਕਲ ਦੇ ਵਹਿਣ ਵਿਚ ਰੁੜ੍ਹ ਰਹੇ ਲੋਕੀ ਕੀ ਲਾ ਸਕਦੇ ਹਨ ?''

ਹਾਂ ਇਸ ਗੱਲੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜੋ ਮਰਯਾਦਾ ਪਹਿਲਾਂ ਨਹੀਂ ਸੀ ਉਹਨੂੰ ਨਵੇਂ ਸਿਰਿਓਂ ਚਾਲੂ ਕੀਤਾ ਗਿਆ। ਜਿਵੇਂ ਮਾਈਆਂ ਨੂੰ ਅੰਮ੍ਰਿਤ ਛਕੌਣ ਤੇ ਕਛਹਿਰੇ ਪਵੌਣ ਦੀ ਰਹਿਤ ਤੇ ਅਨੰਦ ਕਾਰਜ ਮਰਯਾਦਾ। ਕਈ ਵਾਰੀ ਇਸਤਰ੍ਹਾਂ ਵੀ ਹੁੰਦਾ ਹੈ ਕਿ ਸਮਾਂ ਬੀਤ ਜਾਣ ਤੇ ਕਈ ਗੱਲਾਂ ਪੁਰਾਤਨ ਹੋ ਕੇ ਭੁੱਲ ਵਿਸਰ ਜਾਂਦੀਆਂ ਹਨ — ਜਦੋਂ ਕੁਛ ਸਾਲਾਂ ਪਿਛੋਂ ਓਹ ਫੇਰ ਲੋਕਾਂ ਦੇ ਪੇਸ਼ ਕੀਤੀਆਂ ਜਾਣ ਤਾਂ ਓਹ ਨਵੀਆਂ ਭਾਸਣ ਲਗ ਜਾਂਦੀਆਂ ਹਨ। ਉਦਾਹਰਣ ਵਜੋਂ — ਕੜਾਹ ਪ੍ਰਸ਼ਾਦ ਸੰਗਤ ਵਿਚ ਲਿਆਉਣ ਸਮੇਂ ਆਮ ਸੰਗਤ ਇਸੇ ਤਰ੍ਹਾਂ ਹੀ ਖੜੋ ਕੇ ਇਸ ਦਾ ਸਵਾਗਤ ਤੇ ਸਤਿਕਾਰ ਕਰਦੀ ਹੁੰਦੀ ਸੀ ਜਿਵੇਂ ਅਜ ਕਲ ਗ੍ਰੰਥ ਸਾਹਿਬ ਦੀ ਬੀੜ ਚਾ ਕੀਤਾ ਜਾਂਦਾ ਹੈ। ਜਾਨ ਮੈਲਕਮ ਆਪਣੀ ਪੁਸਤਕ ਵਿਚ ਇਸ ਮਰਯਾਦਾ ਦਾ ਜ਼ਿਕਰ ਕਰਦਾ ਹੈ, ਪਰ ਵਰਤਮਾਨ ਸਮੇਂ ਇਹ ਗਲ ਕੇਵਲ ਨਾਮਧਾਰੀ ਪੰਥ ਵਿਚ ਪ੍ਰਚਲਤ ਰਹਿ ਗਈ ਹੈ। ਹੋਰ ਕਿਤੇ ਪ੍ਰਸ਼ਾਦ ਦੇ ਆਉਣ ਤੇ ਕੋਈ ਉਹਦਾ ਦੇਖਣ ਵਿਚ ਨਹੀਂ ਆਉਂਦਾ। ਭਾਵੇਂ ਹੈ ਇਹ ਪੁਰਾਤਨ ਮਰਯਾਦਾ।

ਖਾਣ ਪੀਣ ਪਹਿਨਣ ਤੇ ਮਰਯਾਦਾ ਵਿਚ ਸਾਦਗੀ ਨਾਮਧਾਰੀਆਂ ਦਾ ਮੁੱਢੋਂ ਹੀ ਸ਼ਿੰਗਾਰ ਰਹੀ ਹੈ। ਸਵੱਛਤਾ ਤੇ ਅਧਿਕ ਜੋਰ ਦਿਤਾ ਜਾਂਦਾ ਰਿਹਾ ਹੈ, ਹੁਣ ਵੀ ਦੇਖਿਆ

ਜਾ ਸਕਦਾ ਹੈ। ਇਸੇ ਗੱਲ ਦੀ ਪੁਸ਼ਟੀ ਕਰਦਿਆਂ ਡਾਕਟਰ ਬਖਸ਼ੀਸ਼ ਸਿੰਘ ਨਿਝਰ ਲਿਖਦੇ ਹਨ, "ਕੂਕੇ ਦੂਜੇ ਸਿੱਖਾਂ ਨਾਲੋਂ ਫਿਰ ਵੀ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਨਿਸ਼ਠਾਵਾਦ (ਮਤ) ਦੇ ਧਾਰਨੀ ਹਨ। ਉਹਨਾਂ ਦੇ ਗੁਰਦਵਾਰਿਆਂ ਵਿਚ ਕੋਈ ਵਖਾਵਾ ਨਹੀਂ ਹੁੰਦਾ, ਜੋ ਉਹਨਾਂ ਦੀ ਪੂਜਾ ਵਿਚ — ਬੁਤ ਪੂਜਾ — ਵਧੀਆ ਚੰਦੋਏ ਤੇ ਰੁਮਾਲੇ ਚੋਰ ਆਦਿ ਸ਼ਾਮਲ ਨਹੀਂ ਜੋ ਦੂਜੇ ਸਿੱਖਾਂ ਵਿਚ ਆਮ ਪ੍ਰਚਲਤ ਹੋ ਗਈ ਹੈ। ਕੂਕੇ ਆਪਣਾ ਜੀਵਨ ਸਾਦਾ ਬਤੀਤ ਕਰਦੇ ਹਨ। ਆਪਣੇ ਗੁਰਦਵਾਰਿਆਂ ਵਿਚ ਧਾਰਮਿਕ ਸਮਾਗਮਾਂ ਵਿਚ ਹਾਜਰੀ ਭਰਨ ਤੇ ਖਾਣ ਪੀਣ ਤੇ ਨਿਜੀ ਖੇਤਰ ਵਿਚ ਪ੍ਰਹੇਜ਼ ਕਰਨ ਵਿਚ ਓਹ ਸ਼ਿਸਟਾਚਾਰ ਪੂਰਨ ਹਨ।

ਨਾਮਧਾਰੀ ਸਿੱਖਾਂ ਨੂੰ ਨੀਲਾ ਤੇ ਕਾਲਾ ਰੰਗ ਪਹਿਨਣ ਦੀ ਮਨਾਹੀ ਕੀਤੀ ਜਾਂਦੀ ਹੈ। ਕਾਲਾ ਰੰਗ ਸੋਗ ਦਾ ਸੂਚਕ ਹੈ ਤੇ ਇਸੇ ਕਰਕੇ ੧੯੨੦ ਈ: ਵਿਚ ਨਨਕਾਣੇ ਸਾਹਿਬ ਦੇ ਮੋਰਚੇ ਸਮੇਂ ਸੋਗ ਜਾਂ ਰੋਸ ਵਜੋਂ ਸਿੱਖਾਂ ਨੇ ਕਾਲੀਆਂ ਪੱਗਾਂ ਬੰਨੀਆਂ ਸਨ ਜਿਸ ਤੋਂ ਹੌਲੀ ਹੌਲੀ ਇਹ ਰਵਾਜ ਹੀ ਬਣ ਗਿਆ ਹੈ। ਕਾਲੇ ਬਾਣੇ ਨੂੰ ਗੁਰੂ ਸਾਹਿਬ ਨੇ "ਕਲਜੁਗੀ" ਪਹਿਰਾਵਾ ਦਸਿਆ ਹੈ। ਇਸ ਕਰ ਕੇ ਸਾਤਵਿਕ ਤੇ ਸਤਿਜੁਗੀ ਸੁਭਾਅ ਰਖਣ ਦੇ ਚਾਹਵਾਨਾਂ ਨੂੰ ਇਹ (ਇਸ ਪਖੋਂ) ਵੀ ਉਚਿਤ ਨਹੀਂ ਬਹਿੰਦਾ।

ਨੀਲੇ ਰੰਗ ਬਾਰੇ ਪਹਿਲਾਂ ਕਾਫ਼ੀ ਕੁਝ ਲਿਖਿਆ ਜਾ ਚੁਕਾ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਿ ਨੀਲਾ ਪਹਿਨਣ ਨਾਲ ਮਤ ਮਾਰੀ ਜਾਂਦੀ ਹੈ, ਇਸ ਕਰ ਕੇ ਨਾਮਧਾਰੀ ਨੀਲੇ ਕਪੜੇ ਨਹੀਂ ਪਹਿਨਦੇ। ਇਸ ਸੰਬੰਧ ਵਿਚ ਇਹ ਵੀ ਦਸਿਆ ਜਾਂਦਾ ਹੈ ਕਿ ਨੀਲ ਨੂੰ ਖੋਤਨ ਵਾਸਤੇ ਇਸ ਵਿਚ

ਗਊ ਦੀ ਰਤ ਜਾਂ ਅਜੇਹੀ ਕੋਈ ਹੋਰ ਚੀਜ਼ ਜ਼ਰੂਰ ਪਾਈ ਜਾਂਦੀ ਸੀ ਜਿਸ ਕਰ ਕੇ ਨੀਲ ਨੂੰ ਅਪਵਿਤਰ ਮੰਨਿਆ ਗਿਆ ਹੈ। ੧੯੩੪ ਈ: ਵਿਚ ਭੈਣੀ ਸ਼ਾਹਿਬ ਵਿਚ ਹੋਈ ਗੁਰੂ ਨਾਨਕ ਸਰਬ ਸੰਪਰਦਾ ਕਾਨਫ਼ਰੰਸ ਸਮੇਂ ਭਾਈ ਮੋਹਣ ਸਿੰਘ ਜੀ ਵੈਦ (ਤਰਨ ਤਾਰਨ) ਨੇ ਦਸਿਆ ਸੀ ਕਿ ਜਦੋਂ ਉਹਨਾਂ ਨੇ ਹਿੰਦੀ ਵਿਚ ਗੁਰਬਾਣੀ ਦੇ ਪਰਚਾਰ ਲਈ ਆਦਿ ਬਾਣੀ ਦੀਆਂ ਬੀੜਾਂ ਛਪਵਾਈਆਂ ਤਦ ਜਿਲਦ ਸਾਜ਼ਾਂ ਨੇ ਵੈਦ ਜੀ ਦੀ ਜਾਣਕਾਰੀ ਤੋਂ ਬਿਨਾਂ ਹੀ ਨੀਲੀ ਅੰਬਰੀ ਦੀਆਂ ਜਿਲਦਾ ਬੰਨ੍ਹ ਦਿਤੀਆਂ ਸਨ ਅਤੇ ਜੋ ਪਿਛੋਂ ਉਖੜਵਾ ਕੇ ਬਦਲੀਆਂ ਗਈਆਂ ਸਨ।

ਪਾਠਕਾਂ ਦੇ ਧਿਆਨ ਵਿਚ ਰਖਣ ਲਈ ਇਥੇ ਇਹ ਵੀ ਚੇਤਾ ਕਰਵਾਉਣਾ ਅਯੋਗ ਨਹੀਂ ਹੋਇਗਾ ਕਿ ਰਾਮਕਲੀ ਵਿਚ ਗੁਰੂ ਅਰਜਨ ਦੇਵ ਦਾ ਇਕ ਸ਼ਬਦ ਹੈ, "ਕੋਈ ਬੋਲੇ ਰਾਮ ਰਾਮ ਕੋਈ ਖੁਦਾਇ," ਜਿਸ ਵਿਚ ਹਰੇਕ ਅੱਧੀ ਤੁੱਕ ਹਿੰਦੂ ਧਰਮ ਬਾਰੇ ਤੇ ਅੱਧੀ ਮੁਸਲਮਾਨਾਂ ਦੀ ਪ੍ਰਤੀਨਿਧਤਾ ਕਰਦੀ ਹੈ। ਇਸ ਵਿਚ ਗੁਰੂ ਸਾਹਿਬ ਨੇ ਨੀਲੇ ਰੰਗ ਨੂੰ ਮੁਸਲਮਾਨੀ ਪਹਿਰਾਵਾ ਦਸਦਿਆਂ ਹੀ ਲਿਖਿਆ ਹੈ : "ਕੋਈ ਓਢੈ ਨੀਲ ਕੋਈ ਸਪੇਦ" ਗੁਰਦਵਾਰਾ ਗਜ਼ਟ ਵਿਚ ਏਸੇ ਸ਼ਬਦ ਦੀ ਵਿਆਖਿਆ ਕਰਦਿਆਂ ਸੰਤ ਫ਼ਤਹਿ ਸਿੰਘ (ਪ੍ਰਧਾਨ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ) ਨੇ ਵੀ ਇਸੇ ਸਿਧਾਂਤ ਦੀ ਪ੍ਰੋੜ੍ਹਤਾ ਕੀਤੀ ਹੈ।

ਸਿੱਖਾਂ ਨੂੰ ਗੁਰੂ ਸਾਹਿਬ ਨੇ ਸਤਿਜੁਗੀ ਜੀਵ ਬਣਾਇਆ ਸੀ। ਇਸੇ ਲਈ ਸਿੱਖਾਂ ਨੂੰ ਸਫ਼ੈਦ ਬਸਤਰ ਪਹਿਨਣ ਦਾ ਹੁਕਮ ਹੁੰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਿੰਘਾਂ ਦੇ ਸਫ਼ੈਦ ਬਾਣੇ ਦਾ ਹੀ ਜ਼ਿਕਰ ਕੀਤਾ ਹੈ। 'ਸਵੇਤ ਸਿੰਘ ਧਰ

ਰੂਪ ਦਿਖਾਵੈ । ਦਾਮਨ ਗਰਜ ਸ਼ਬਦ ਮੁਖ-ਆਵੈ ।' ਉਸ ਪਿਛੋਂ ਪੁਰਾਤਨ ਸਿੱਖਾਂ ਦੇ ਚਿੱਟੇ ਬਸਤਰ ਹੋਣ ਦਾ ਜ਼ਿਕਰ ਸਾਨੂੰ ਗਿ: ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਵਿਚੋਂ ਵੀ ਮਿਲਦਾ ਹੈ :

ਸੂਧੇ ਦਾੜ੍ਹੇ ਮੂਛ ਅਛ, ਦਸਤਾਰੇ ਸਵੇਤ ਸਵੱਛ,
ਕਟਿ ਪ੍ਰਤਛ ਕਛ ਪਛ ਦਿਢ ਪਾਰਤੇ ।

ਇਹ ਠੀਕ ਹੈ ਕਿ ਉੱਚ ਦਾ ਪੀਰ ਬਣਨ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਨੀਲੇ ਜਾਂ ਸੁਰਮਈ ਕਪੜੇ ਪਾਏ ਸਨ, ਪਰ ਜੇ ਇਹ ਬਾਣਾ ਉਹਨਾਂ ਦਾ ਜਾਂ ਉਹਨਾਂ ਦੇ ਸਿੱਖਾਂ ਦਾ ਸਦਾ ਵਾਸਤੇ ਹੀ ਹੁੰਦਾ ਤਾਂ ਗੁਰੂ ਸਾਹਿਬ ਨੇ ਮੁਸਲਮਾਨ ਫ਼ੌਜਾਂ ਨੂੰ "ਬਰੰਗੇਮਗਸ ਸ਼ਾਹ ਪੋਸ਼ ਆਮਦਮ" (ਜ਼ਫ਼ਰਨਾਮਾ) ਅਰਥਾਤ ਮੱਖੀ ਰੰਗੇ ਨਹੀਂ ਸੀ ਲਿਖਣਾ ਤੇ ਨਾ ਹੀ ਸਿੱਖ ਤੇ ਮੁਗ਼ਲ ਫ਼ੌਜਾਂ ਦੀ ਕੋਈ ਪਛਾਣ ਹੀ ਹੋ ਸਕਦੀ ।

ਨੀਲੇ ਰੰਗ ਤੋਂ ਨਾਮਧਾਰੀ ਇੰਨੇ ਦੂਰ ਰਹਿੰਦੇ ਸਨ ਕਿ ਜਦੋਂ ਇਹਨਾਂ ਤੇ ਦਮਨ ਚੱਕਰ ਚਲਿਆ ਤਾਂ ਮਹਾਰਾਜਾ ਪਟਿਆਲਾ ਨੇ, ਅੰਗਰੇਜ਼ ਭਗਤ ਹੋਣ ਦੇ ਨਾਤੇ, ਪਟਿਆਲੇ ਵਿਚ ਕੂਕੇ ਇਕੱਠੇ ਕੀਤੇ । ਬੈਠਣ ਦੇ ਥਾਂ ਜਾਣ ਬੁਝ ਕੇ ਨੀਲੀਆਂ ਦਰੀਆਂ ਵਿਛਾਈਆਂ ਗਈਆਂ । ਕੂਕੇ ਜਿਉਂ ਜਿਉਂ ਆਉਂਦੇ ਗਏ ਤਿਉਂ ਤਿਉਂ ਵਿਛੀਆਂ ਹੋਈਆਂ ਦਰੀਆਂ ਦੇ ਦਵਾਲੇ ਖੜਦੇ ਗਏ । ਮਹਾਰਾਜੇ ਨੇ ਬੈਠਣ ਨੂੰ ਕਿਹਾ, ਤਦ ਉਹਨਾਂ ਨੇ ਬਿਲਕੁਲ ਨਾਂਹ ਕਰ ਦਿਤੀ ਸੀ ।

ਰਹੀ ਗੱਲ ਹਵਨ ਯਗ ਦੀ ਇਸ ਦੀ ਮਹਾਨਤਾ ਨੂੰ ਤਾਂ ਆਦਿ ਗੁਰੂ ਸਾਹਿਬਾਂ ਨੇ ਵੀ ਅੱਖ ਪਰੋਖੇ ਨਹੀਂ ਸੀ ਕੀਤਾ । ਗਿਕੇ ਘਿਓ ਦੀ ਹੋਮ ਵਿਚ ਵਰਤੋਂ ਕਰਨ ਦੇ ਮਹਾਤਮ ਸੰਬੰਧੀ ਗੁਰੂ ਨਾਨਕ ਵਾਕ ਹੈ :

"ਵੁਠੈ ਘਾਂਹ ਚਰਹਿ ਨਿਤ ਸੁਰਹੀ
ਸਾਧਨ ਦਹੀ ਬਿਲੋਵੈ ।
ਤਿਤੁ ਘਿਅ ਹੋਮ ਜਗ ਸਦ ਪੂਜਾ
ਪਇਐ ਕਾਰਜ ਸੋਹੈ ।"

(ਪੰਨਾ ੧੫੦)

ਫਿਰ ਗੁਰੂ ਗੋਬਿੰਦ ਸਿੰਘ ਜੀ ਦੇ ਹਵਨ ਕਰਨ ਦੇ ਕਿਤਨੇ ਹੀ ਪਰਮਾਣ ਮਿਲਦੇ ਹਨ । ਜਦੋਂ ਪੰਡਤਾਂ ਨੇ ਗੁਰੂ ਸਾਹਿਬ ਨੂੰ ਹਵਨ ਕਰਨ ਦੀ ਸਲਾਹ ਦਿਤੀ ਤਦ ਗੁਰੂ ਸਾਹਿਬ ਨੇ ਸਿਰਫ਼ ਇਹ ਹੀ ਨਹੀਂ ਮੰਨਿਆਂ ਕਿ ਹਵਨ ਹਰ ਜੁਗ ਵਿਚ ਹੁੰਦੇ ਰਹੇ ਹਨ, ਸਗੋਂ ਇਸ ਤੋਂ ਹੋਣ ਵਾਲੇ ਲਾਭਾਂ ਦਾ ਜ਼ਿਕਰ ਕਰਦਿਆਂ ਉਸ ਸਮੇਂ ਵਿਚ ਇਸ ਦੀ ਭਾਰੀ ਲੋੜ ਦਾ ਪਰਗਟਾਵਾ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਵਿਚ ਵੀ ਵਿਸਥਾਰ ਸਹਿਤ ਅੰਕਿਤ ਕੀਤਾ ਹੈ :

ਯਹ ਤੋ ਧਰਮ ਹਮਾਰਾ ਸਾਰ ।
ਕਰਤ ਰਹੇ ਨ੍ਰਿਪ ਮੁਨਿ ਅਵਤਾਰ ।
ਸੋ ਤੋ ਹਮ ਭੀ ਕਰਨਾ ਚੈ ਹੈਂ ।
ਜਾ ਤੇ ਸਭ ਸ੍ਰਿਸ਼ਟੀ ਸੁਖ ਪੈ ਹੈ ।
ਇਕ ਤੋ ਹੈ ਦੁਰਭਿਖ ਅਤਿ ਭਾਰੀ ।
ਹੈ ਪੜ ਰਹਿਓ ਨਾ ਬਰਸਤ ਬਾਰੀ ।
ਦੂਸਰ ਭਾਰਤ ਵਰਸ਼ ਮਝਾਰੇ ।
ਮਹਾਂ ਮਰੀ ਪੜ ਰਹੀ ਅਪਾਰੇ ।
ਤ੍ਰਿਤੀਏ ਜੋ ਨਰ ਨਾਰੀ ਆਰਯ ।
ਹੋਇ ਰਹੇ ਨਿਜ ਧਰਮੋਂ ਖਾਰਜ ।
ਪਾਪ ਕੁਕਰਮਨ ਮੈਂ ਅਤਿ ਲਾਗੇ ।
ਇਸੀ ਹੇਤ ਬਨ ਰਹੇ ਅਭਾਗੇ ।

ਜਗ ਹੋਮ ਲੌ ਸੁਕ੍ਰਿਤ ਜੋ ਹੈ।
ਹਾਕਮ ਤੁਰਕ ਕਰਨ ਨਹੀਂ ਦੇ ਹੈ।
ਹਮ ਜਬ ਹਵਨ ਜਗ ਕਰਵੈ ਹੈਂ।
ਖ਼ੁਸ਼ ਹੋ ਘਨ ਜਲ ਬਹੁ ਬਰਸੈ ਹੈਂ।
ਦੁਰਭਿਖ ਨਸੇ ਅੰਨ ਬਹੁ ਥੈਹੈ।
ਸੁਕ੍ਰਿਤ ਸਭ ਕਰਨੇ ਲਗ ਜੈ ਹੈ।
ਨਸੈ ਅਵਿਦਿਆ ਵਿਦਿਆ ਐ ਹੈ।
ਸੂਰ ਬੀਰਤਾ ਦ੍ਰਿੜ੍ਹ ਪ੍ਰਗਟੈ ਹੈ।...
ਵਰਨ ਆਸ਼ਰਮੀ ਜਨ ਹੈ ਜੇਤੇ।
ਕਾਇਰਤਾ ਕਰ ਪੂਰਨ ਤੇਤੇ।
ਉਨੇ ਹਵਨ ਕੀ ਪਵਨ ਲਗੈ ਜਬ।
ਸ਼ੇਰ ਬਘਿਆੜਨ ਸੇ ਹਵੈ ਹੈ ਸਭ।
ਸੂਰ ਬੀਰਤਾ ਉਨ ਮੈ ਜਗ ਹੈ।
ਧਰਮ ਪੁਰਾਤਨ ਕਰਨੇ ਲਗ ਹੈ।...
ਬਾਲਕ ਭਾਗਵਾਨ ਪ੍ਰਗਟੈ ਹੈ।
ਰੋਗ ਸੀਤਲਾ ਆਦਿ ਨਸੈ ਹੈ।...
ਉਤਮ ਗੁਣ ਸਤਿ ਆਦਿਕ ਜੋ ਹੈ।
ਬਾਵਨ ਕਹੇ ਵੇਦ ਰਿਗ ਮੇ ਹੈ।
ਸੋ ਅਵਸ਼ ਜਗ ਮੈ ਪ੍ਰਗਟੈ ਹੈ।
ਹੋਮ ਯਗ ਬਿਧਵਤ ਜਬ ਥੈ ਹੈ। (ਪੰਥ ਪ੍ਰਕਾਸ਼)

ਇਸੇ ਗੱਲ ਦੀ ਪੁਸ਼ਟੀ ਗੁਰੂ ਜੀ ਦੇ ਸਮਕਾਲੀ ਭਾਈ ਗੁਰਦਾਸ ਜੀ ਨੇ ਵੀ ਕੀਤੀ ਹੈ :

"ਫਿਰ ਜਗ ਹੋਮ ਠਹਿਰਾਇ ਕੈ
ਨਿਜ ਧਰਮ ਸਵਾਰਾ ;"

ਗੁਰੂ ਗੋਬਿੰਦ ਸਿੰਘ ਜੀ ਪਿਛੋਂ ਵੀ ਸਿੱਖਾਂ ਵਿਚ ਇਹ ਰੀਤ ਬਣੀ ਰਹੀ ਹੈ। ਪੁਰਾਣੇ ਸਿੱਖਾਂ ਦੀ ਰਹਿਤ ਮਰਯਾਦਾ ਦਾ ਜ਼ਿਕਰ ਕਰਦਿਆਂ ਹੀ ਗਿਆਨੀ ਗਿਆਨ ਸਿੰਘ ਜੀ ਦਸਦੇ ਹਨ।

ਹੋਮ ਜਗ ਕਰਵਾਤੇ, ਪ੍ਰਸ਼ਾਦ ਬਟਵਾਤੇ,
ਰੌਨਕ ਰਖਾਤੇ, ਗਾਤੇ ਸ਼ਬਦ ਜ਼ਬਾਨੀ ਥੇ।

ਸਤਿਗੁਰੂ ਰਾਮ ਸਿੰਘ ਜੀ ਨੇ ਇਹੋ ਮਰਯਾਦਾ ਫਿਰ ਤੋਂ ਸਿੱਖਾਂ ਨੂੰ ਦਸ ਦਿਤੀ। ਜਿਸਦਾ ਭਾਵ ਯਗ ਹਵਨ ਦੀ ਮਰਯਾਦਾ ਨੂੰ ਮੁੜ ਤੋਂ ਜਾਗਰਤੀ ਦੇਣਾ ਸੀ। ਨਾਮਧਾਰੀ ਮਰਯਾਦਾ ਅਨੁਸਾਰ ਹਵਨ ਕਰਨ ਵਾਲੇ ਸਤ ਸਿੰਘ, ਸਕੇਸ ਇਸ਼ਨਾਨ ਕਰ ਕੇ, ਸੁਚੇ ਕਪੜੇ ਪਾ ਕੇ, ਪਰਨੇ ਦੇ ਕਮਰ ਕਸੇ ਕਰ ਕੇ ਉਹਨਾਂ ਵਿਚ ਸਫਾ ਜੰਗ ਸਜਾ ਕੇ, ਹਵਨ ਦੀ ਤਿਆਰੀ ਕਰਦੇ ਹਨ। ਹਵਨ ਵਾਲੀ ਥਾਂ ਚੰਗੀ ਤਰ੍ਹਾਂ ਲਿਪ ਪੋਚ ਕੇ ਹਵਨ ਕੁੰਡ ਬਣਾ ਕੇ ਉਸ ਵਿਚ ਬੇਰੀ ਜਾਂ ਪਲਾਹ ਦੀਆਂ ਲ਼ਕੜਾਂ ਨਾਲ ਅੱਗ ਬਾਲਦੇ ਹਨ। ਸਾਬਤ ਨਾਰੀਅਲ ਨੂੰ ਕਪੜੇ ਵਿਚ ਚੰਗੀ ਤਰ੍ਹਾਂ ਲਪੇਟ ਕੇ ਅੱਗ ਵਿਚ ਰਖਦੇ ਹਨ। ਹਵਨ ਦੀ ਅੱਗ ਨੂੰ ਪੱਖੇ ਨਾਲ ਹਵਾ ਦੇਣੀ ਚਾਹੀਦੀ ਹੈ — ਫੂਕ ਨਹੀਂ ਮਾਰਨੀ। ਫਿਰ ਪੰਜ ਸਿੰਘ ਇਹਨਾਂ ਬਾਣੀਆਂ : ਜਪੁਜੀ ਸਾਹਿਬ, ਜਾਪੁ ਸਾਹਿਬ, ਚੌਪਈ (ਪੁਨ ਰਾਛਸ) ਅਕਾਲ ਉਸਤਤਿ, ਚੰਡੀ ਚਰਿਤਰ ਦੂਸਰਾ ਚੰਡੀ ਦੀ ਵਾਰ ਤੇ ਉਗਰਦੰਤੀ ਦਾ ਪਾਠ ਕਰਨ। ਇਕ ਸਿੰਘ ਹਵਨ ਵਿਚ ਸਮੱਗਰੀ ਦੀ ਅਹੂਤੀ ਪਾਵੇ ਤੇ ਸਤਵਾਂ ਜਲ ਦਾ ਛਟਾ ਦੇਵੇ। ਸਮੱਗਰੀ ਅਤੇ ਜਲ ਦਾ ਛਟਾ ਦੇਣ ਵਾਲੇ ਦੋਵੇਂ ਭਜਨ ਕਰਨ। ਚੰਡੀ ਦੀ ਵਾਰ ਤੇ ਉਗਰਦੰਤੀ ਦਾ ਪਾਠ ਕਰਨ ਦਾ ਹੁਕਮ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਦਿਤਾ ਹੈ। ਹਵਨ ਦੇ ਆਦਿ ਅੰਤ ਤੇ ਅਰਦਾਸ ਕਰਨੀ।

ਹਵਨ ਦੀ ਸਮੱਗਰੀ ਵੀ ਉਹੀ ਹੈ ਜੋ ਅਖੰਡ ਪਾਠ ਵੇਲੇ ਵਰਤੇ ਜਾਂਦੇ ਧੂਪ ਦੀ। ਇਸ ਵਿਚ ਸੰਦਲ, ਸੁਰਖ, ਤੇ ਸਫ਼ੈਦ, ਛੜ ਮੁਥਰਾ, ਇੰਦਰ ਜੌਂ ਭੋਜ ਪੱਤਰ, ਸੁਪਾਰੀ, ਦਾਖ਼, ਛੁਹਾਰੇ, ਖੋਪਾ, ਬਾਦਾਮ, ਗੁਗਲ, ਕੇਸਰ ਮੁਸ਼ਕ ਕਾਫ਼ੂਰ ਲੌਂਗ, ਤਿਲ, ਜੌਂ, ਕਸਤੂਰੀ, ਸੰਧੂਰ, ਛੋਟੀ ਇਲਾਚੀ, ਖੰਡ ਤੇ ਘਿਓ — ਇਹ ੨੨ ਚੀਜ਼ਾਂ ਪਾਈਆਂ ਜਾਂਦੀਆਂ ਹਨ।

ਕੁਝ ਲੋਕਾਂ ਨੇ ਇਹ ਪਰਸਿਧ ਕਰ ਦਿਤਾ ਹੈ ਕਿ ਗਊ ਰੱਖਿਆ ਦੇ ਸੰਬੰਧ ਵਿਚ ਕੂਕੇ ਹਿੰਦੂਆਂ ਨਾਲੋਂ ਵੀ ਵਧੇਰੇ ਕਟੜ ਹਨ। ਅਸੀਂ ਨਾਮਧਾਰੀ ਇਸ ਗੱਲ ਨੂੰ ਦੋਸ਼ ਨਹੀਂ ਮੰਨਦੇ। ਸਿਰਫ਼ ਦਸਣਾ ਏਥੇ ਇਹ ਹੈ ਕਿ ਗਊ ਦੀ ਉਪਮਾ ਤੇ ਉਸ ਦਾ ਸਨਮਾਨ ਪਹਿਲੇ ਗੁਰੂ ਸਾਹਿਬ ਵੀ ਕਰਦੇ ਆਏ ਹਨ। ਜੇ ਹੁਣ ਆਪਣੀ ਮਨਮਤ ਅਨੁਸਾਰ ਗੁਰਮਤੇ ਸੋਧ ਕੇ ਪੁਰਾਣੀਆਂ ਰੀਤਾਂ ਤੋਂ ਸ਼ਰਮਾ ਕੇ ਅਸੀਂ ਉਹਨਾ ਤੋਂ ਆਪਣਾ ਪਿੱਛਾ ਛਡਾਈ ਜਾ ਰਹੇ ਹਾਂ, ਤਦ ਇਸ ਵਿਚ ਗੁਰੂ ਸਾਹਿਬਾਂ ਤੇ ਗੁਰਬਾਣੀ ਦਾ ਕੀ ਕਸੂਰ ਹੈ ? ਹਵਨ ਦੁਆਰਾ ਮਾਨਵ ਖ਼ੁਸ਼ਹਾਲੀ ਨਾਲ ਗਊ ਦੇ ਸੰਬੰਧ ਦਾ ਜ਼ਿਕਰ ਗੁਰੂ ਨਾਨਕ ਜੀ ਦੀ ਜ਼ਬਾਨੀ ਹੀ ਕੀਤਾ ਜਾ ਚੁਕਾ ਹੈ। ਸਲੋਕ ਵਾਰਾਂ ਤੋਂ ਵਧੀਕ ਵਿਚ ਜਿਨ੍ਹਾਂ ਕੁਕਰਮਾਂ ਦੀ ਗੁਰੂ ਸਾਹਿਬ ਨੇ ਰਜ ਕੇ ਨਿੰਦਿਆ ਕੀਤੀ ਹੈ ਉਹਨਾਂ ਵਿਚ ਗਊ ਬਧ ਕਰਨਾ ਵੀ ਸ਼ਾਮਲ ਹੈ। "ਬ੍ਰਹਮਣ ਕੈਲੀਘਾਤ ਕੰਞਕਾਂ ਅਣਚਾਰੀ ਕਾ ਧਾਨ। ਫਿਟਕ ਫਿਟਕਾ ਕੋੜ ਬਦੀਆ ਸਦਾ ਸਦ ਅਭਿਮਾਨ" ਮੁਸਲਮਾਨਾਂ ਵਲੋਂ ਕੀਤੇ ਗਏ ਅਤਿਆਚਾਰਾਂ ਦਾ ਜ਼ਿਕਰ ਕਰਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ :

'ਮਾਰਨ ਗਊ ਗਰੀਬ ਨੂੰ,
ਧਰਤੀ ਉਪਰ ਪਾਧ ਬਿਥਾਰਾ।"

ਤੇ ਗਊ ਪ੍ਰਤੀ ਭਾਵਨਾ ਨੂੰ ਪ੍ਰਗਟਾਉਂਦਿਆਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਟੇ ਦੀ ਗਊ ਦੀ ਵੀ ਸੁਗੰਧ ਨਾ ਖਾਂਦਿਆਂ ਅਨੰਦਪੁਰ ਦਾ ਕਿਲਾ ਛਡਿਆ ਸੀ। ਆਪ ਤਾਂ ਸਗੋਂ ਉਗਰਦੰਤੀ ਵਿਚ ਇਹ ਮੰਗ ਮੰਗਦੇ ਹਨ :

ਯਹੀ ਆਸ ਪੂਰਨ ਕਰੋ ਤੁਮ ਹਮਾਰੀ।
ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਗਊ ਘਾਤਕ ਨੂੰ ਮੌਤ ਦੀ ਸਜ਼ਾ ਹੁੰਦੀ ਸੀ ਤਾਂ ਫਿਰ ਕੂਕੇ ਹੀ ਕਟੜ ਕਿਵੇਂ ਹੋਏ। ਸਗੋਂ ਕੂਕਿਆਂ ਨੇ ਤਾਂ ਇਹ ਸਤਿਕਾਰ ਕਾਇਮ ਰਖਣ ਦਾ ਜਤਨ ਕੀਤਾ ਹੈ। ਭਾਵੇਂ ਇਸ ਖ਼ਾਤਰ ਉਹਨਾਂ ਨੂੰ ਸਿਰ ਵੀ ਦੇਣੇ ਪਏ।

ਡਾ: ਗੰਡਾ ਸਿੰਘ ਹੋਰੀਂ ਕੂਕਿਆਂ ਨੂੰ ਗਊ ਰੱਖਿਆ ਦੇ ਮਾਮਲੇ ਵਿਚ ਹਿੰਦੂਆਂ ਨਾਲੋਂ ਵੀ ਕਟੜ ਮੰਨਦੇ ਹਨ ਭਾਵੇਂ ਇਹ ਵੀ ਸਿੱਖਾਂ ਵਿਚ ਆਦਿ ਗੁਰੂ ਸਾਹਿਬਾਂ ਵਲੋਂ ਚਲਾਈ ਹੋਈ ਮਰਯਾਦਾ ਹੀ ਹੈ। ਪੰਜਾਬ ਤੇ ਕਬਜ਼ਾ ਕਰਨ ਪਿਛੋਂ ਘੰਟਾ ਘਰ ਅੰਮ੍ਰਿਤਸਰ ਦੇ ਨਾਲ ਬੁੱਚੜਖ਼ਾਨਾ ਖੋਹਲ ਕੇ ਅੰਗਰੇਜ਼ ਹਾਕਮ ਨੇ ਸਿੱਖਾਂ ਦੀ ਅਣਖ ਨੂੰ ਵੰਗਾਰ ਪਾਈ ਜਿਸ ਨੂੰ ਸਿਰਫ ਨਾਮਧਾਰੀਆਂ ਨੇ ਹੀ ਕਬੂਲਿਆ। ਜੂਨ ੧੮੭੧ ਵਿਚ ਅੰਮ੍ਰਿਤਸਰ, ਇਕ ਮਹੀਨਾ ਪਿਛੋਂ ਜੁਲਾਈ ਵਿਚ ਰਾਇਕੋਟ ਜ਼ਿਲਾ ਲੁਧਿਹਾਣਾ ਵਿਚ ਬੁਚੜ ਬਧ ਕਰਕੇ ਫਿਰ ਹੋਰਨੀਂ ਥਾਈਂ ਵੀ ਬੁਚੜਾਂ ਨੂੰ ਸੋਧਿਆ ਗਿਆ। ਨਵੰਬਰ ੧੮੭੧ ਵਿਚ ਤਿਆਰ ਕੀਤੇ ਯਾਦ ਪੱਤਰ ਵਿਚ ਅੰਮ੍ਰਿਤਸਰ ਦਾ ਕਮਿਸ਼ਨਰ ਮੈਕਨਬ ਨਾਮਧਾਰੀਆਂ ਵਲੋਂ ਬੁਚੜ ਘਰਾਂ ਤੇ ਕੀਤੇ ਇਹਨਾਂ ਹਮਲਿਆਂ ਨੂੰ ਸਰਕਾਰ ਵਿਰੁਧ ਸਿੱਧੀ ਬਗਾਵਤ ਹੀ ਗਿਣਦਾ ਹੈ। ਹਥਲੇ ਲੇਖ ਵਿਚ ਰਾਜਨੀਤਕ ਪੱਖ ਨੂੰ

ਇਤਨਾ ਵਿਸਥਾਰ ਦੇਣ ਦੀ ਇਸ ਕਰਕੇ ਲੋੜ ਨਹੀਂ ਸਮਝੀ ਗਈ ਕਿ ਇਸ ਪੱਖ ਬਾਰੇ ਨਾਮਧਾਰੀ ਤੇ ਗ਼ੈਰ ਨਾਮਧਾਰੀ ਲੇਖਕਾਂ ਵਲੋਂ ਬਹੁਤ ਕੁਛ ਲਿਖਿਆ ਜਾ ਚੁੱਕਾ ਹੈ। ਕੇਵਲ ਇੰਨਾ ਕਹਿਣਾ ਹੀ ਜ਼ਰੂਰੀ ਹੋਵੇਗਾ ਕਿ ਏਹ ਇਕ ਅਜਿਹੀ ਰਾਜਨੀਤਕ ਮੁਹਿੰਮ ਸੀ ਜਿਹਨੇ ਆਪਣੀ ਬਾਲ ਅਵਸਥਾ ਵਿਚ ਹੁੰਦਿਆਂ ਹੋਇਆਂ ਵੀ ਅੰਗਰੇਜ਼ ਸਾਮਰਾਜ਼ ਨੂੰ ਕੰਬਾ ਦਿਤਾ ਸੀ। ੮ ਫਰਵਰੀ ੧੯੭੨ ਦੇ ਕਲਕੱਤੇ ਤੋਂ ਛਪੇ ਦੋ ਅੰਗਰੇਜ਼ੀ ਅਖਬਾਰ, ਫ੍ਰੈਂਡ ਆਫ ਇੰਡੀਆ, ਦੇ ਇਹ ਸ਼ਬਦ ਕਿੰਨੇ ਢੁਕਵੇਂ ਤੇ ਦਲੀਲ ਯੁਕਤ ਹਨ "ਦਹਿਸ਼ਤ ਫੈਲੀ ਹੋਈ ਸੀ ਤੇ ਇਸ ਕਰਕੇ ਹੀ ਇਕ ਦੁਖਦਾਈ ਬਗਾਵਤ ਪਿਛੋਂ, ਇਕ ਅਫਸਰ ਨੇ ਏਨੇ ਆਦਮੀ ਬੇਰਹਿਮੀ ਨਾਲ ਤੋਪਾਂ ਨਾਲ ਉਡਾ ਦਿਤੇ ਜਿੰਨੇ ਕਿ ਇਕੋ ਸਮੇਂ ਤੇ ਇਕ ਸਥਾਨ ਤੇ ਗਦਰ ਸਮੇਂ ਵੀ ਨਹੀਂ ਸਨ ਉਡਾਏ ਗਏ ਜਦੋਂ ਕਿ ਸਾਡੇ ਰਾਜ ਦੀਆਂ ਨੀਹਾਂ ਪੈਰਾਂ ਤੋਂ ਹੀ ਨਿਕਲ ਰਹੀਆਂ ਸਨ।"

ਇਸ ਲੇਖ ਨੂੰ ਸਮਾਪਤ ਕਰਨ ਤੋਂ ਪਹਿਲਾਂ ਖਾਨ ਪਹਿਰਾਨ ਦਾ ਵੀ ਜ਼ਿਕਰ ਕਰਨਾ ਜ਼ਰੂਰੀ ਭਾਸਦਾ ਹੈ। ਕਿਉਂਕਿ ਆਮ ਸਿੱਖੀ ਵਿਚ ਹੁਣ ਫੇਰ ਕਈ ਉਹ ਗੱਲਾਂ ਦਾਖਲ ਹੋ ਰਹੀਆਂ ਹਨ ਜਿਨ੍ਹਾਂ ਨੂੰ ਕਿਸੇ ਸਮੇਂ ਵਿਚ ਤ੍ਰਿਸਕਾਰਿਆ ਜਾਂਦਾ ਸੀ। ਸਤਿਗੁਰੂ ਸਾਹਿਬਾਂ ਦੇ ਹੁਕਮ ਅਨੁਸਾਰ ਨਾਮਧਾਰੀ ਸਿੱਖ ਖਾਨ ਪਹਿਰਾਨ ਵਿਚ ਓਹੋ ਜਿਹੇ ਹੀ ਹਨ ਜਿਹੋ ਜਹੇ ਹੋਣ ਵਾਸਤੇ ਸਾਨੂੰ ਹੁਕਮ ਹੈ। ਜਾਂ ਜਿਹੋ ਜਹੀ ਪੁਰਾਤਨ ਮਰਯਾਦਾ ਸੀ। ਨਾਮਧਾਰੀ ਦਸਤਾਰ ਨੂੰ ਨੋਕੀ ਤੇ ਤਿੱਖੀਆਂ ਰੰਗਦਾਰ ਪਗੜੀਆਂ ਬੰਨ੍ਹਣ ਵਾਲੇ ਜੋ ਮਰਜ਼ੀ ਆਖੀ ਜਾਣ ਪਰ ਸਿੱਖਾਂ ਦੀ ਅਸਲ ਦਸਤਾਰ ਇਹ ਹੈ ਜਿਸ ਨੂੰ ਇਨਸਾਈਕਲੋ ਪੀਡੀਆ ਬ੍ਰਿਟੇਨੀਕਾ ਵਿਚ ਵੀ ਸਿੱਧੀ

ਦਸਤਾਰ'' ਲਿਖਿਆ ਗਿਆ ਹੈ। (ਦੇਖੋ ਜਿਲਦ ੨੦-੧੯੬੫ ਐਡੀਸ਼ਨ ''ਸਿੱਖ'' ਸਿਰਲੇਖ ਹੇਠਾਂ)।

ਅਸੀਂ ਇਕ ਅਜਾਇਬ ਘਰ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਤਸਵੀਰ ਵੀ ਇਸੇ ਸਿੱਧੀ ਦਸਤਾਰ ਵਾਲੀ ਵੇਖੀ ਹੈ। ਅਸ਼ੋਕ ਹੋਰਾਂ ਵੀ ਇਸੇ ਨੂੰ ਹੀ ਗੁਰਮੁਖੀ ਦਸਤਾਰ ਮੰਨਿਆਂ ਹੈ। ਗਿਆਨੀ ਜੀ ਅਨੁਸਾਰ ਤਿੱਖੀ ਨੋਕਦਾਰ ਪੱਗ ਬੰਨ੍ਹਣ ਤੇ ਦਾੜ੍ਹੀ ਬੰਨ੍ਹਣ ਜਾਂ ਪਾੜਨ ਦਾ ਰਵਾਜ ਮਹਾਰਾਜਾ ਸ਼ੇਰ ਸਿੰਘ ਕਾਲ ਵਿਚ ਹੀ ਪਿਆ। ਗੁਰੂ ਸਾਹਿਬ ਨੇ ਮਾਸ ਸ਼ਰਾਬ ਤੋਂ ਸਿੱਖ ਨੂੰ ਕੋਹਾਂ ਦੂਰ ਰਹਿਣ ਦਾ ਆਦੇਸ਼ ਦਿਤਾ ਸੀ, ਪਰ ਹੁਣ ਤਾਂ ਸਿਰਕਰਦਾ ਸਿੱਖ ਵੀ ''ਪੀਤੀ'' ਬਿਨਾਂ ਰਹਿਣਾ ਔਖਾ ਸਮਝਣ ਲਗ ਪਏ ਹਨ। ਸ਼ਰਾਬ ਪੀ ਕੇ ਗ੍ਰੰਥ ਸਾਹਿਬ ਦੀਆਂ ਬੀੜਾਂ ਤੇ ਉਲਟੀ ਕਰ ਦੇਣਾ ਤਾਂ ਹੁਣ ਕੋਈ ਪਾਪ ਕਰਮ ਨਹੀਂ ਸਮਝਿਆ ਜਾਂਦਾ। ਏਨ੍ਹਾਂ ਐਸ਼-ਪਰਸਤੀਆਂ ਨੇ ਹੀ ਤਾਂ ਸਿੱਖ-ਰਾਜ ਦਾ ਖ਼ਾਤਮਾ ਕੀਤਾ ਸੀ ਤੇ ਸਿੱਖਾਂ ਨੂੰ ਬੇਔਲਾਦੇ ਮਾਰਿਆ ਸੀ। ਮਾਸ ਬਾਰੇ ਤਾਂ ਸਿੱਖ ਡੱਟ ਕੇ ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਕਿਤੇ ਰੋਕਿਆ ਹੀ ਨਹੀਂ। ਜਦ ਕਿ ਸ੍ਰੀ ਗੋਕਲ ਚੰਦ ਨਾਰੰਗ ਅਨੁਸਾਰ ਪੁਰਾਤਨ ਸਿੱਖ ਜੰਗਾਂ ਵਿਚ ਦਿਨ ਕੱਟਨ ਸਮੇਂ ਵੀ ਸਾਗ ਸਬਜੀਆਂ ਆਦ ਖਾ ਕੇ ਗੁਜਾਰਾ ਕਰਦੇ ਸਨ। ਸਾਡਾ ਇਥੇ ਇਹ ਵਿਸ਼ਾ ਨਾ ਹੋਣ ਕਾਰਨ ਇਸ ਬਹਿਸ ਵਿਚ ਪੈਣਾਂ ਨਹੀਂ ਚਾਹੁੰਦੇ। ਹੋਰ ਕਿੰਨੀਆਂ ਪੁਸਤਕਾਂ ਇਸ ਸਬੰਧੀ ਨਾਮਧਾਰੀ ਤੇ ਗ਼ੈਰ ਨਾਮਧਾਰੀ ਲੇਖਕਾਂ ਵਲੋਂ ਛਪੀਆਂ ਹੋਈਆਂ ਦੇਖੀਆਂ ਜਾ ਸਕਦੀਆਂ ਹਨ। ਇਥੇ ਸਿਰਫ ਏਨਾਂ ਕਹਿਣਾ ਹੀ ਯੋਗ ਹੋਵੇਗਾ ਕਿ ਦਿਨ ਦੀ ਚਮਕਦੀ ਧੁੱਪ ਵਿਚ ਵੀ ਜਿਹੜਾ ਆਦਮੀ ਸੂਰਜ ਦੀ ਹੋਂਦ ਤੋਂ ਇਨਕਾਰੀ ਹੋਵੇ ਉਸ ਨੂੰ ਕੀ ਆਖਿਆ ਜਾ ਸਕਦਾ ਹੈ?

------

ਸਿੱਖ ਦੇ ਨਿਤ ਕਰਮ ਵਿਚ ਸਤਿਗੁਰੂ ਜੀ ਨੇ ਜਿਹੜੀਆਂ ਗੱਲਾਂ ਦਾ ਜ਼ਰੂਰੀ ਹੋਣਾ ਦੱਸਿਆ ਸੀ ਉਹ ਸਨ ਪਹਿਰ ਰਾਤ ਰਹਿੰਦੀ ਉਠ ਕੇ ਸਕੇਸ਼ ਇਸ਼ਨਾਨ ਕਰਕੇ ਨਾਮ ਦਾ ਅਭਿਆਸ ਤੇ ਫੇਰ ਦਿਨ ਦੇ ਚੜ੍ਹਾ ਨਾਲ ਗੁਰਬਾਣੀ ਦਾ ਪਾਠ ਕਰਨਾ, (ਗੁਰੂ ਰਾਮਦਾਸ ਅਨੁਸਾਰ) "ਗੁਰ ਸਤਿਗੁਰ ਕਾ ਜੋ ਸਿਖ ਅਖਾਏ ਸੋ ਭਲਕੇ ਉਠ ਹਰਿ ਨਾਮ ਧਿਆਵੈ । ਉਦਮ ਕਰੇ ਭਲਕੇ ਪ੍ਰਭਾਤੀ ਇਸਨਾਨ ਕਰੇ ਅੰਮ੍ਰਿਤਸਰ ਨਾਵੈ।" ... ਪਰ ਪੰਥ ਪ੍ਰਕਾਸ਼ ਦੇ ਕਰਤਾ ਅਨੁਸਾਰ ਅੰਗਰੇਜ਼ੀ ਤੇ ਫ਼ਾਰਸੀ ਦੀ ਪੜ੍ਹਾਈ ਦਾ ਸਿੱਖਾਂ ਤੇ ਇਹ ਅਸਰ ਹੋਇਆ ਕਿ ਉਹ ਇਹ ਗੱਲਾਂ ਭੁੱਲ ਗਏ ਤੇ ਹੁਣ ਤਾਂ ਖਾਲਸਾ ਹੈ ਹੀ ਸੂਰਜ ਬੰਸੀ । ਇਸ਼ਨਾਨ ਦੀ ਥਾਂ ਚਾਂਹ, ਤੇ ਨਿਤਨੇਮ ਦੀ ਥਾਂ ਅਖ਼ਬਾਰ ਨੇ ਲੈ ਲਈ ਹੈ । ਇਸ ਪਿਛੋਂ ਮਸਾਂ ਹੀ ਤਿਆਰ ਹੋ ਕੇ ਕੰਮ ਕਾਰ ਜੋਗਾ ਵਕਤ ਰਹਿ ਜਾਂਦਾ ਹੈ, ਤੇ ਰਾਤ ਨੂੰ ਸਰਦਾਰ ਹੋਰਾਂ ਨੇ ਕਲੱਬਾਂ ਜਾਂ ਸਿਨੇਮੇ ਜਾਣਾ ਹੋਂਦਾ ਹੈ — ਫੇਰ ਗੁਰੂ ਸਾਹਿਬ ਦੇ ਉਕਤ ਹੁਕਮ ਤੇ ਅਮਰੀਕਾ ਜਾਂ ਯੂਰਪ ਵਾਲੇ ਆਤਮਿਕ ਖੋਜੀ ਅਮਲ ਕਰ ਲੈਣ ਤਾਂ ਭਾਵੇਂ ਕਰ ਲੈਣ, ਪਰ ਸਿੱਖ ਨੂੰ ਤਾਂ "ਭੁੱਲ ਚੁੱਕ ਮੁਆਫ ਹੀ ਹੋਵੇ ਤਾਂ ਸਰਦਾ ਹੈ।"

## ਨਿਤਨੇਮ

ਰਹਿਤ ਮਰਯਾਦਾ ਵਾਂਗ ਨਾਮਧਾਰੀ ਨਿਤਨੇਮ ਵੀ ਕੋਈ ਨਵਾਂ ਨਹੀਂ ਸਗੋਂ ਪੁਰਾਤਨ ਸਿੱਖੀ ਮਰਯਾਦਾ ਤੇ ਵਿਧਾਨ ਦੇ ਅਨੁਸਾਰ ਹੀ ਹੈ। ਜਿਵੇਂ ਕਿ ਪਿਛੇ ਵੀ ਦਸਿਆ ਜਾ ਚੁੱਕਾ ਹੈ ਕੁਛ ਤਾਂ ਬਹੁਤਿਆਂ ਲੋਕਾਂ ਨੂੰ ਇਹ ਨਿਆਰਾ ਲਗਦਾ ਹੈ, ਕਿਉਂਕਿ ਉਹਨਾਂ ਦੀਆਂ ਆਪਣੀਆਂ ਐਨਕਾਂ ਦੇ ਸ਼ੀਸ਼ੇ ਜਾਂ ਤਾਂ

ਬਦਲ ਹੀ ਗਏ ਹਨ ਨਹੀਂ ਤਾਂ ਧੁੰਧਲੇ ਜਰੂਰ ਹੋ ਗਏ ਹਨ। ਇਕ ਵਾਰੀ ਹੋਰ ਗਿ: ਗਿਆਨ ਸਿੰਘ ਦੀ ਉਗਾਹੀ ਦੇਣ ਦੀ ਆਗਿਆ ਦਿਓ। ਗੁਰੂ ਗੋਬਿੰਦ ਸਿੰਘ ਪਿਛੋਂ ਖ਼ਾਸ ਕਰਕੇ ਮਹਾਰਾਜਾ ਰਣਜੀਤ ਸਿੰਘ ਕਾਲ ਦੇ ਪਿਛੋਂ ਦੇ ਲੋਕਾਂ ਦੀ ਗੱਲ ਕਰਦਾ ਹੋਇਆ ਉਹ ਦੁਖ ਨਾਲ ਕਹਿੰਦਾ ਹੈ —

ਜਾਗ ਜਿਨ ਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ,
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨ ਕਰੈਂ।
ਤਿਨਹੀ ਕੇ ਨਾਤੀ, ਧੂਪ ਦੀਪ ਕੀ ਕਹਾਂ ਬਖਯਾਤੀ।
ਪਾਇ ਹੈਂ ਨ ਭ੍ਰਾਤੀ ਮੂਸ ਖਾਤ ਗ੍ਰੰਥ ਜੇ ਪਰੈਂ।
ਜਪੁਜੀ ਨ ਰਹਿਰਾਸ, ਪਢੈਂ ਸੁਨੈ ਕਬੀ ਖਾਸ,
ਔਰ ਜੋ ਪ੍ਰਢਤ ਪਾਸ, ਹਾਸ ਤਿਨ ਯੋਂ ਰਰੈਂ।
ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੇ ਜੋ ਤੂੰ,
ਸ਼ਹਿਰਾਂ ਮੈਂ ਜਾਇ ਲੁਕਮੇ ਰਿਝਾਇ ਲੈ ਤਰੈਂ।
ਅਤੇ "ਜਾਗੈਂ ਬਡੀ ਰਾਤ ਹੈ ਨ, ਗੁਰਬਾਣੀ ਗਾਤ ਹੈ ਨ,
ਪਿੰਡੇ ਕਭੀ ਨਾਤ ਹੈ ਨ ਥਿਰਿ ਧਯਾਨ ਕੋ ਕਏ।"

ਪਾਠਕਾਂ ਦੇ ਸੋਚਣ ਦੀ ਇਹੋ ਗੱਲ ਹੈ, ਕਿ ਜੋ ਆਪ ਜਪੁਜੀ ਸਾਹਿਬ ਤੋਂ ਅਨਜਾਣ ਹੈ ਉਸ ਨੂੰ ਇਹ ਕਿਵੇਂ ਪਤਾ ਹੋ ਸਕਦਾ ਹੈ ਕਿ ਨਿਤਨੇਮ ਕਿਸ ਬਲਾ ਦਾ ਨਾਂ ਹੈ ਤੇ ਉਹ ਕਿਥੋਂ ਮਿਲੇਗਾ, ਕੀ ਉਸ ਦੀ ਵਿਧੀ ਹੈ ? ਸਤਿਗੁਰੂ ਰਾਮ ਸਿੰਘ ਜੀ ਨੇ ਜਿੰਨਾ ਜ਼ੋਰ ਭਜਨ ਕਰਨ ਤੇ ਦਿਤਾ ਆਪਣੇ ਪ੍ਰਚਾਰਾਂ ਵਿਚ ਉਨੀ ਹੀ ਮਹਾਨਤਾ ਗੁਰਬਾਣੀ ਦੇ ਪਾਠ ਸਤਿਕਾਰ ਨੂੰ ਵੀ ਦਿਤੀ। ਆਪ ਦਾ ਹੁਕਮ ਸੀ ਜੋ ਅਜੇ ਵੀ ਪੰਥ ਵਿਚ ਜਿਉਂ ਦਾ ਤਿਉਂ ਚਾਲੂ ਹੈ ਕਿ ਜੰਗਲ ਜਾ ਕੇ, ਉਹ ਬਸਤਰ ਲਾਹ ਕੇ, ਇਸ਼ਨਾਨ ਕਰਕੇ ਹੋਰ ਕਪੜੇ ਪਾਇਆਂ ਬਿਨਾਂ ਸ੍ਰੀ ਗ੍ਰੰਥ ਸਾਹਿਬ ਦੀ ਤਾਬਿਆਂ ਜਾਂ ਹਵਨ ਆਦਿ ਵਿਚ

ਨਹੀਂ ਬਹਿਣਾ । ਰੋਜ਼ਾਨਾ ਨਿਤ ਕਰਮ ਵਿਚ ਆਪ ਦਾ ਹੁਕਮ ਸੀ ਕਿ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਪਹਿਲਾਂ ਨਾਮ ਜਪਿਆ ਜਾਵੇ ਫੇਰ ਗੁਰਬਾਣੀ ਪੜ੍ਹੀ ਜਾਵੇ । ਨਿਤਨੇਮ ਵਿਚ ਇਹ ਗੁਰਬਾਣੀ ਸ਼ਾਮਲ ਕੀਤੀ ਗਈ ਸੀ । "ਬਾਣੀ ਪੜ੍ਹਨੀ ਜੇ ਕੰਠ ਨ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਨੇ । ਜਪ ਜਾਪ ਦੋਹਾਂ ਦੋ ਹਜ਼ਾਰੇ ਸ਼ਬਦ ਕੰਠ ਕਰਨੇ, ਰਹਿਰਾਸ ਆਰਤੀ ਸੋਹਿਲਾ ਇਤਨੀ ਤਾਂ ਜ਼ਰੂਰ ਹੀ ਕੰਠ ਕਰਨੀ।" ਇਕ ਹੋਰ ਹੁਕਮਨਾਮੇ ਵਿਚ ਆਪ ਨੇ 'ਜੇ ਬਣਿ ਆਵੈ ਤਾਂ ਪੰਜ ਗ੍ਰੰਥ ਕੰਠ ਕਰਨੇ' ਦੀ ਤਾਗੀਦ ਵੀ ਕੀਤੀ ਹੈ । ਇਹ ਤਾਂ ਗ੍ਰਿਸਤੀਆਂ ਵਾਸਤੇ ਸੀ ਪਰ ਬਿਹੰਗਮਾਂ ਨੂੰ ਹਰ ਰੋਜ ੧੦੦ ਪਤਰੇ ਸ੍ਰੀ ਗ੍ਰੰਥ ਸਾਹਿਬ ਦੇ ਪਾਠ ਕਰਨ ਦਾ ਹੁਕਮ ਵੀ ਸੀ।

ਚੰਡੀ ਦੀ ਵਾਰ — ਦਸਮੇਸ਼ ਰਚਿਤ ਇਕ ਅਜਿਹੀ ਬਾਣੀ ਹੈ ਜਿਸ ਨੂੰ ਨਾਮਧਾਰੀ ਹੀ ਪੜ੍ਹਦੇ ਹਨ ਹੋ ਸਕਦਾ ਹੈ ਕੋਈ ਨਿਹੰਗ ਸਿੰਘ ਵੀ ਆਪਣੇਂ ਨਿਤਨੇਮ ਵਿਚ ਇਸ ਨੂੰ ਸ਼ਾਮਲ ਕਰਦਾ ਹੋਵੇ, ਪਰ ਸਮੂਹਿਕ ਤੌਰ ਤੇ ਇਸ ਨੂੰ ਨਿਤਨੇਮ ਵਿਚ ਸ਼ਾਮਲ ਕਰਨ ਦੇ ਆਦੇਸ਼ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਦਿਤੇ ਸਨ । ਹੁਕਮ ਇਹ ਸੀ ਕਿ ਹੋਰ ਪਾਠ ਭਾਵੇਂ ਅਗੇ ਪਿਛੇ ਹੋ ਜਾਏ ਪਰ ਚੰਡੀ ਦੀ ਵਾਰ ਦਾ ਪਾਠ ਅਗੇ ਪਿਛੇ ਨਹੀਂ ਹੋਣਾ ਚਾਹੀਦਾ" ਫੇਰ ਜਿਸ ਵੇਲੇ ਸੂਰਜ ਦੀਆਂ ਰਿਸ਼ਮਾਂ ਨਿਕਲਣ ਲਗਣ ਤਾਂ ਉਸ ਵੇਲੇ ਚੰਡੀ ਦੀ ਵਾਰ ਦਾ ਪਾਠ ਕਰਨ ਲਗਣਾ ਅਰਦਾਸ ਕਰਕੇ ਪਾਠ ਤੋਰਨਾ, ਸੂਰਜ ਨਿਕਲਦੇ ਸਾਰ ਹੀ ਪਾਠ ਕਰਕੇ ਫੇਰ ਬੇਨਤੀ ਕਰਨੀ ਹੇ ਭਗਵਤੀ ਮਾਤਾ, ਹੇ ਜਗਦੰਭਾ ਆਦਿ ਅੰਤ ਦੈਂਤਾਂ ਦਾ ਨਾਸ ਕਰਨ ਵਾਲੀ ਹੋਰ ਜੈਸੀ ਬਣਿਆਵੈ ਬੇਨਤੀ ਕਰਨੀ ਹੱਥ ਜੋੜ ਕੇ, ਹੇ ਹਮਾਰੀ ਮਾਤਾ ਗਊ ਬਧ ਕਰਨ

ਵਾਲਿਆਂ ਦਾ ਤੇ ਭਛਨ ਕਰਨ ਵਾਲਿਆਂ ਦਾ ਨਾਸ ਕਰ।" "ਠਟਤ ਭਵਾਨੀ ਕੀ ਉਪਾਸ਼ਨਾ ਪਢਤ ਬ੍ਾਨੀ" ਕਹਿ ਕੇ ਗਿ: ਗਿਆਨ ਸਿੰਘ ਕੂਕਿਆਂ ਦੇ ਇਸ ਨਿਤਨੇਮ ਦਾ ਵੀ ਜ਼ਿਕਰ ਕਰਦਾ ਹੈ।

ਜਿਸ ਸਿੱਖ ਨੇ ਕਦੇ ਨਿਤਨੇਮ ਹੀ ਨਹੀਂ ਕੀਤਾ ਉਹਨੂੰ ਇਹ ਵੀ ਕੀ ਪਤਾ ਹੋ ਸਕਦਾ ਹੈ ਕਿ ਇਹ ਨਿਤਨੇਮ ਠੀਕ ਹੈ ਜਾਂ ਗਲਤ ? ਬਾਣੀ ਪੂਰੀ ਹੈ ਕਿ ਅਧੂਰੀ ? ਜੇ ਅਧੂਰੀ ਹੈ ਤਾਂ ਕਿਉਂ ਤੇ ਕਿਵੇਂ ਹੋ ਗਈ ? ਇਹ ਕਟੌਤੀ ਕਰਨ ਵਾਲੇ ਭਦਰ ਪੁਰਸ਼ ਕੌਣ ਹੋ ਸਕਦੇ ਹਨ ? ਅਜਿਹੀਆਂ ਗੱਲਾਂ ਆਮ ਪਾਠਕ ਦੇ ਘੇਰੇ ਤੋਂ ਬਾਹਰ ਦੀਆਂ ਤੇ ਖੋਜੀ ਵਿਦਵਾਨਾਂ ਦੇ ਕਰਨ ਦੀਆਂ ਹਨ ਤਾਕਿ ਸ਼ਰਧਾਵਾਨ ਤੇ ਕਿੰਤੂ ਰਹਿਤ ਸਿੱਖ ਨੂੰ ਪਾਠ ਕਰਨ ਲਈ ਗੁਰਬਾਣੀ ਸ਼ੁਧ ਤੇ ਪੂਰੀ ਮਿਲੇ। ਪਰ ਜੇ ਵਿਦਵਾਨਾਂ ਕੋਲੋਂ ਵੀ ਇਸ ਗੱਲ ਦਾ ਉੱਤਰ ਨਹੀਂ ਮਿਲਦਾ ਤਾਂ ਹਰੇਕ ਸਿੱਖ ਦਾ ਦਿਲ ਦੁਖਣਾ ਸੰਭਵ ਹੈ।

ਅਜਿਹੀਆਂ ਕਾਂਟੀਆਂ ਛਾਂਟੀਆਂ ਤੋਂ ਡਰਦਿਆਂ ਤੇ ਨਿਤਨੇਮ ਦੇ ਪ੍ਰੇਮੀ ਸਿੰਘਾਂ ਵਾਸਤੇ ਨਾਮਧਾਰੀ ਪੰਥ ਦੇ ਸਿਰਤਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਸਰਪ੍ਰਸਤੀ ਹੇਠ ਇਹ ਨਾਮਧਾਰੀ ਨਿਤਨੇਮ ਛਾਪੇ ਜਾ ਰਹੇ ਹਨ। ਜਿਨ੍ਹਾਂ ਵਿਚ ਬਾਣੀ ਨੂੰ ਪੂਰੀ ਸਹੀ ਤੇ ਸਾਫ਼ ਰਖਣ ਦੇ ਵਧ ਤੋਂ ਵਧ ਜਤਨ ਕਰਕੇ ਇਹ ਗੁਟਕੇ ਛਾਪੇ ਗਏ ਹਨ। ਫਿਰ ਵੀ ਜੇ ਇਸ ਦੀ ਛਪਾਈ ਵਿਚ ਕਿਸੇ ਨੂੰ ਕੋਈ ਗਲਤੀ ਮਿਲੇ ਤਾਂ ਉਸ ਵਲੋਂ ਭੇਜੇ ਸੁਝਾਉ ਦਾ ਸੁਆਗਤ ਕਰਾਂਗੇ। ਕੁਛ ਬਾਣੀਆਂ ਦਸ਼ਮੇਸ਼ ਰਚਿਤ ਅਜਿਹੀਆਂ ਵੀ ਹਨ ਜੋ ਭਾਵੇਂ ਨਿਤਨੇਮ ਵਿਚ ਤਾਂ ਸ਼ਾਮਲ ਨਹੀਂ ਪਰ ਉਹਨਾਂ ਦੀ ਅੰਮ੍ਰਿਤ ਜਾਂ ਹਵਨ ਆਦਿ ਸਮੇਂ ਲੋੜ ਪੈਂਦੀ ਹੈ। ਜਿਸ ਵੇਲੇ ਸਿੰਘਾਂ ਨੂੰ ਹੋਰ ਕਿਸੇ

ਪਾਸੇ ਨੱਸ ਭਜ ਕਰਨ ਤੋਂ ਬਿਨਾਂ ਇਕੋ ਥਾਂ ਹੀ ਸਾਰੀ ਗੁਰਬਾਣੀ ਪ੍ਰਾਪਤ ਹੋ ਜਾਵੇਗੀ। ਦੂਜਾ ਕਾਰਨ ਇਹ ਭੀ ਹੈ ਕਿ ਨਾਮਧਾਰੀ ਦਰਬਾਰ ਦਸਮ ਗ੍ਰੰਥ ਨੂੰ ਵੀ ਉੱਨੀ ਮਹਾਨਤਾ ਤੇ ਸਤਿਕਾਰ ਦਿੰਦਾ ਹੈ ਜਿਨਾਂ ਆਦਿ ਬਾਣੀ ਨੂੰ। ਇਹ ਗੱਲ ਪਹਿਲਾਂ ਪੁਰਾਣੇ ਸਿੱਖਾਂ ਵਿਚ ਤਾਂ ਸਭ ਥਾਂ ਪ੍ਰਚਲਤ ਸੀ। ਮੈਲਕਮ ਅਨੁਸਾਰ ਗੁਰਮਤਾ ਕਰਨ ਸਮੇਂ ਸਿੰਘ ਦੋਵੇਂ ਆਦਿ–ਤੇ ਦਸਮ — ਬੀੜਾਂ ਦੀ ਹਜ਼ੂਰੀ ਵਿਚ ਮਤੇ ਪਾਸ ਕਰਿਆ ਕਰਦੇ ਸਨ।

(ਦੇਖੋ ਮਹਾਨ ਕੋਸ਼ ਦੇ ਵਾਧੇ ਪੰਨ ੪੨)

ਵਿਸਥਾਰ ਦੇ ਭੈ ਤੇ ਸਥਾਨਾਭਾਵ ਨੂੰ ਮੁਖ ਰੱਖ ਕੇ ਇਥੇ ਹੀ ਇਸ ਲੇਖ ਦੀ ਸਮਾਪਤੀ ਇਹ ਕਹਿ ਕੇ ਕਰਨੀ ਚਾਹੁੰਦੇ ਹਾਂ ਕਿ ਹਥਲਾ ਲੇਖ ਨਾਂ ਤਾਂ ਮੁਕੰਮਲ ਇਤਿਹਾਸ ਹੈ ਤੇ ਨਾ ਹੀ ਗੁਰਬਾਣੀ–ਵਿਚਾਰ, ਸਗੋਂ ਨਾਮਧਾਰੀ ਤੇ ਉਹਨਾਂ ਨਾਲ ਸਬੰਧਤ ਕੁਝ ਜ਼ਰੂਰੀ ਵਿਸ਼ਿਆਂ ਤੇ ਇਕ ਪੰਛੀ ਝਾਤ ਹੀ ਪਾਈ ਗਈ ਹੈ ਜਿਸ ਤੋਂ ਆਸ ਹੈ ਪਾਠਕਾਂ ਨੂੰ ਕਾਫੀ ਦਿਲਚਸਪ ਗੱਲਾਂ ਆਪਣੀ ਜਾਣਕਾਰੀ ਵਿਚ ਵਾਧਾ ਕਰਨ ਹਿਤ ਪ੍ਰਾਪਤ ਹੋਈਆਂ ਹੋਣਗੀਆਂ — ਤੇ ਜੇ ਪਾਠਕਾਂ ਦੀ ਉਤਸੁਕਤਾ ਨੂੰ ਇਹਨਾਂ ਸਤਰਾਂ ਨੇ ਜਗਾਉਣ ਵਿਚ ਮਦਦ ਕੀਤੀ ਤਾਂ ਮੈਂ ਆਪਣੀ ਘਾਲ ਥਾਇ ਪਈ ਸਮਝਾਂਗਾ।

**ਸਵਰਨ ਸਿੰਘ ਸਨੇਹੀ**
ਸ੍ਰੀ ਭੈਣੀ ਸਾਹਿਬ

੧ ਵੈਸਾਖ ੨੦੩੫

# ਰਹਿਤ ਨਾਮਾ

ਪਾਤਸ਼ਾਹੀ ੧੨

ੴ ਸਤਿਗੁਰ ਪ੍ਰਸਾਦਿ ॥

ਲਿਖਤੁਮ ਰਾਮਸਿੰਘ, ਹੋਰਸੰਮੂਹ ਖਾਲਸਾਜੀ ਭੈਣੀਦਾ ਸੰਮੂਹਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ ॥

ਹੋਰ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ ॥ ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ ਦੋ ਵਾਰੀ ਗੜਵਾ ਮਾਂਜਨਾ ਮਦਾਨ